੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# 'ਨਾਮਧਾਰੀ ਸੰਗਤ ਬੰਕੋਕ (ਸਿਆਮ) ਦਾ ਸੰਖੇਪ ਇਤਿਹਾਸ'

ਇਕਬਾਲ ਸਿੰਘ ਮਨਚੰਦਾ

੧ਓ

## ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਦੌਰਿਆਂ ਦਾ ਵੇਰਵਾ

| | | |
|---|---|---|
| 1) | 10 ਜਨਵਰੀ 1934-24 ਜਨਵਰੀ 1934 | ਸੇਠ ਮੋਹਰ ਸਿੰਘ ਤੇ ਸਮੂਹ ਸਾਧ-ਸੰਗਤ ਵੱਲੋਂ |
| 2) | 29 ਜਨਵਰੀ 1948-9 ਮਾਰਚ 1948 | ਸਮੂਹ ਸਾਧ-ਸੰਗਤ |
| 3) | 22 ਨਵੰਬਰ 1948-10 ਦਸੰਬਰ 1948 | ਜੀ. ਐਸ. ਫੂਲਾ ਸਿੰਘ |
| 4) | 22 ਫ਼ਰਵਰੀ 1950-8 ਮਾਰਚ 1950 | (ਹੋਲਾ ਮਹੱਲਾ) ਸਮੂਹ ਸਾਧ-ਸੰਗਤ |
| 5) | 27 ਅਪ੍ਰੈਲ 1950-30 ਅਪ੍ਰੈਲ 1950 | ਜੀ. ਐਸ. ਫੂਲਾ ਸਿੰਘ |
| 6) | 30 ਅਕਤੂਬਰ 1950-3 ਨਵੰਬਰ 1950 | ਸੇਠ ਤਰਲੋਕ ਸਿੰਘ ਚਾਵਲਾ |
| 7-8) | 28 ਜਨਵਰੀ 1951-17 ਫ਼ਰਵਰੀ 1951 (ਸਿੰਗਾਪੁਰ) | ਕੇ. ਐਸ. ਪਰਤਾਪ ਸਿੰਘ |
| 9) | 14 ਸਤੰਬਰ 1951-21 ਸਤੰਬਰ 1951 | ਦਿਆਲ ਸਿੰਘ ਗੋਰੋਵਾੜਾ ਤੇ ਸਮੂਹ ਸੰਗਤ |
| 10) | 25 ਜਨਵਰੀ 1952-10 ਫ਼ਰਵਰੀ 1952 | ਸਮੂਹ ਸਾਧ-ਸੰਗਤ |
| 11) | 5 ਨਵੰਬਰ 1952-13 ਨਵੰਬਰ 1952 | ਮਾਈਆਂ ਬੀਬੀਆਂ ਦੀ ਸੰਗਤ |
| 12) | 10 ਜਨਵਰੀ 1953-26 ਜਨਵਰੀ 1953 | ਦੀਵਾਨ ਸਿੰਘ ਚਾਵਲਾ ਚੰਗਮਈ |
| 13) | 20 ਜੂਨ 1953-27 ਜੂਨ 1953 | ਸੱਤ ਬੀਬੀਆਂ ਵੱਲੋਂ |
| 14) | 7 ਫ਼ਰਵਰੀ 1954-20 ਫ਼ਰਵਰੀ 1954 | ਜੀ. ਐਸ. ਫੂਲਾ ਸਿੰਘ |
| 15) | 27 ਸਤੰਬਰ 1954-9 ਅਕਤੂਬਰ 1954 | 11 ਮਾਈਆਂ ਬੀਬੀਆਂ ਵੱਲੋਂ |
| 16) | 27 ਜਨਵਰੀ 1955-24 ਅਕਤੂਬਰ 1955 | ਸੰਤ ਖ਼ਜ਼ਾਨ ਸਿੰਘ ਅਵਤਾਰ ਸਿੰਘ |
| 17) | 16 ਅਕਤੂਬਰ 1955-24 ਅਕਤੂਬਰ 1955 | ਸੇਠ ਗੁਰਬਖਸ਼ ਸਿੰਘ 'ਪ੍ਰੀਤਮ' |
| 18) | 4 ਫ਼ਰਵਰੀ 1956-18 ਫ਼ਰਵਰੀ 1956 | ਮਾਈਆਂ ਬੀਬੀਆਂ ਦੀ ਸੰਗਤ |
| 19) | 11 ਅਕਤੂਬਰ 1956-17 ਅਕਤੂਬਰ 1956 | ਸੇਠ ਤਰਲੋਕ ਸਿੰਘ ਚਾਵਲਾ |
| 20) | 27 ਜਨਵਰੀ 1957-9ਫ਼ਰਵਰੀ 1957 | ਨਾਮਧਾਰੀ ਜਥਾ (16 ਸਰੀਰ) |
| 21) | 22 ਸਤੰਬਰ 1957-5 ਅਕਤੂਬਰ 1957 | ਮਾਈਆਂ ਬੀਬੀਆਂ ਦੀ ਸੰਗਤ |
| 22) | 29 ਦਸੰਬਰ 1958-9 ਜਨਵਰੀ 1959 | ਨਾਮਧਾਰੀ ਸੇਠ ਜਥਾ (16 ਸਰੀਰ) |

# ਨਾਮਧਾਰੀ ਸੰਗਤ ਬੰਕੌਕ (ਸਿਆਮ) ਬਾਰੇ
# ਅਤੇ
# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਿਆਮ ਦੌਰੇ

ਸਿਆਮ ਵਿਚ ਨਾਮਧਾਰੀ ਸੰਗਤ ਦਾ ਇਕੱਠ ਤਾਂ ਬਹੁਤ ਪੁਰਾਣਾ ਹੈ ਪਰ ਜੋ ਕੁਝ ਆਪਣੇ ਬਜ਼ੁਰਗਾਂ ਪਾਸੋਂ ਸੁਣਿਆ ਹੈ ਤੇ ਫੇਰ ਉਸ ਤੋਂ ਬਾਅਦ ਆਪ ਅੱਖੀਂ ਡਿੱਠੀ ਵਾਰਤਾ ਸੋ ਉਹ ਲਿਖਣ ਦਾ ਯਤਨ ਕੀਤਾ ਹੈ। ਭੁੱਲਾਂ ਤਾਂ ਅਵੱਸ਼ਯ ਹੋਣਗੀਆਂ, ਫਿਰ ਵੀ ਜੋ ਯਾਦ ਵਜੋਂ ਆਏ ਤੇ ਸੁਣੇ ਕਲਮ-ਬੰਦ ਕਰਨ ਲਈ ਉਪਰਾਲਾ ਕੀਤਾ ਹੈ ਤੇ ਇਸ ਲਈ ਸ੍ਰੀ ਸਤਿਗੁਰੂ ਜੀ ਦੇ ਪਵਿੱਤਰ ਚਰਨ-ਕੰਵਲਾਂ ਵਿਚ ਬਿਨੈ ਕਰਦਾ ਹਾਂ, "ਹੇ ਸੱਚੇ ਪਾਤਸ਼ਾਹ ਜੀਓ! ਮੇਰੇ ਸਿਰ 'ਤੇ ਆਪਣਾ ਮਿਹਰ ਭਰਿਆ ਹੱਥ ਰੱਖੋ ਜਿਸ ਨਾਲ ਮੇਰੇ ਪਾਸੋਂ ਉਹ ਲਿਖਿਆ ਜਾਵੇ ਜੋ ਆਪ ਜੀ ਨੂੰ ਚੰਗਾ ਲੱਗੇ।"

ਉਨ੍ਹੀਵੀਂ ਸਦੀ ਦੇ ਅਖ਼ੀਰ ਵਿੱਚ ਕੁਝ ਨਾਮਧਾਰੀ ਵੀਰ ਵਿਹਾਰ ਦੇ ਪੱਖੋਂ ਏਥੇ ਪਹੁੰਚੇ ਜਿਨ੍ਹਾਂ ਵਿਚੋਂ ਪਹਿਲਾ ਨਾਲ ਲੱਧਾ ਸਿੰਘ ਨਰੂਲਾ ਫਿਲੌਕੀ ਨਿਵਾਸੀ ਦਾ ਸੁਣਿਆ ਹੈ ਤੇ ਫਿਰ ਉਸ ਤੋਂ ਬਾਅਦ ਉਹਨਾਂ ਦੇ ਕੁਝ ਰਿਸ਼ਤੇਦਾਰ ਜ਼ਿਲ੍ਹਾ ਸ਼ੇਖ਼ਪੁਰਾ ਦੇ ਹੋਰ ਵੀ ਕਈ ਵੀਰ ਏਥੇ ਆਏ ਜਿਨ੍ਹਾਂ ਵਿੱਚੋਂ ਕੁਝ ਕੁ ਨਾਮ ਸੁਣੇ ਹੋਏ ਇਸ ਪ੍ਰਕਾਰ ਹਨ : ਸੇਠ ਗੁਰਮੁਖ ਸਿੰਘ, ਸੇਠ ਬਿਸ਼ਨ ਸਿੰਘ, ਸ. ਹਾਕਮ ਸਿੰਘ, ਸੰਤ ਜੀਊਣ ਸਿੰਘ, ਸੰਤ ਮੂਲਾ ਸਿੰਘ, ਸੰਤ ਫੂਲਾ ਸਿੰਘ, ਸੰਤ ਹਰਨਾਮ ਸਿੰਘ ਬੌਰਿਆਂ ਵਾਲੇ ਦੇ ਵੱਡੇ ਭਰਾ ਤੇ ਉਹ ਆਪ, ਸੰਤ ਇੰਦਰ ਸਿੰਘ ਨਰੂਲਾ, ਸੰਤ ਈਸ਼ਰ ਸਿੰਘ ਮਨਚੰਦਾ, ਸੰਤ ਨਿਹਾਲ ਸਿੰਘ ਚਾਵਲਾ ਆਦਿਕ। ਇਹ ਸੰਨ 1902 ਵਿੱਚ ਆਏ। ਉਨ੍ਹਾਂ ਦਿਨਾਂ ਵਿੱਚ ਕਿਸੇ ਸੰਸਥਾ ਦਾ ਗੁਰਦੁਆਰਾ ਜਾਂ ਧਰਮਸਾਲ ਨਹੀਂ ਸੀ ਤੇ ਘਰਾਂ ਵਿਚ ਹੀ ਸੰਗਰਾਂਦ, ਮੱਸਿਆ ਜਾਂ ਪੂਰਨਮਾਸ਼ੀ ਵਾਲੇ ਦਿਨ ਕੀਰਤਨ ਹੁੰਦਾ ਤੇ ਬਾਹਲਾ ਕੀਰਤਨ ਢੋਲਕ ਦੇ ਨਾਲ ਸੰਤ ਨਿਹਾਲ ਸਿੰਘ ਚਾਵਲਾ ਜੀ ਕਰਦੇ। ਉਸ ਤੋਂ ਬਾਅਦ ਫੇਰ ਹੋਰ ਵੀ ਕਈ ਸਿੱਖ ਘਰਾਂ ਵਿਚੋਂ ਬੰਕੌਕ ਵਿਖੇ ਵਿਹਾਰ ਦੇ ਪੱਖੋਂ ਕਮਾਈ ਲਈ ਆਉਣੇ ਸ਼ੁਰੂ ਹੋ ਗਏ। ਇਨ੍ਹਾਂ ਵਿੱਚੋਂ ਬਹੁਤੇ ਪੁਰਾਤਨ ਨਾਮਧਾਰੀ ਸਨ ਤੇ ਕੁਝ ਨਾਮਧਾਰੀਆਂ ਤੋਂ ਬਿਨਾਂ ਵੀ ਸਨ ਜਿਨ੍ਹਾਂ ਦਾ ਖਾਣ ਪੀਣ ਦਾ ਪ੍ਰਹੇਜ਼ ਘੱਟ ਸੀ। ਪਰ ਇਸ ਦੇ ਨਾਲ ਕੀਰਤਨ ਕਰਨਾ ਤੇ ਮਿਲ ਬੈਠਣਾ ਇਹ ਉਸੇ ਤਰ੍ਹਾਂ ਕਾਇਮ ਸੀ। (ਖ਼ਾਸ ਨੋਟ:- ਇਸ ਤੋਂ ਬਾਅਦ ਦਾ ਬਚਨ ਸੰਤ ਸੁੰਦਰ ਸਿੰਘ ਜੀ ਫ਼ਰੀਦ ਪਾਸੋਂ ਬੰਕੌਕ ਵਿਖੇ 3-5-79 ਨੂੰ ਸੁਣਿਆ, ਲਿਖਿਆ ਹੈ) ਸੰਤ ਫ਼ਰੀਦ ਜੀ ਆਪਣੇ ਚਾਚਾ ਸੰਤ ਸ਼ੇਰ ਸਿੰਘ ਮਨਚੰਦਾ ਦੇ ਨਾਲ ਬੰਕੌਕ ਵਿਖੇ ਸੰਨ 1909 ਵਿਚ



ਆਏ ਸਨ। ਉਨ੍ਹਾਂ ਦਿਨਾਂ ਵਿਚ ਇੱਥੇ ਕੀਰਤਨ ਸੰਤ ਨਿਹਾਲ ਸਿੰਘ ਚਾਵਲਾ ਕਰਦੇ ਤੇ ਨਾਲ ਉਹਨਾਂ ਦੇ ਵੱਡੇ ਭਰਾ ਗੋਪਾਲ ਸਿੰਘ ਤੇ ਸਾਹਲੇਪੁਰ ਦੇ ਰਹਿਣ ਵਾਲੇ ਸੰਤ ਟਹਿਲ ਸਿੰਘ ਸਾਥ ਦਿੰਦੇ। ਇਹ ਤਿੰਨੇ ਪੁਰਾਤਨ ਨਾਮਧਾਰੀ ਸਨ ਤੇ ਸੰਤ ਟਹਿਲ ਸਿੰਘ ਤੇ ਉਹਨਾਂ ਦੀ ਸੁਪਤਨੀ ਨੇ ਸੋਧ ਮਰਿਆਦਾ ਵੀ ਰੱਖੀ ਹੋਈ ਸੀ। ਘਰਾਂ ਵਿਚ ਖੂਹੀਆਂ ਕੱਪੜੇ ਧੋਣ ਲਈ ਸਨ ਤੇ ਇਸ਼ਨਾਨ ਤੇ ਹੋਰ ਵਰਤਣ ਲਈ ਜਲ ਨੇੜੇ ਹੀ ਨਦੀ ਤੋਂ ਲਿਆਉਂਦੇ। ਜੇ ਕਿਸੇ ਘਰ ਕੋਈ ਖ਼ੁਸ਼ੀ ਦਾ ਸਮਾਗਮ ਹੁੰਦਾ ਤਾਂ ਉਸਦੇ ਘਰ ਵੀ ਕੀਰਤਨ ਹੁੰਦਾ। ਫਿਰ ਕੁਝ ਚਿਰ ਬਾਅਦ ਸੰਤ ਸਿੰਘ ਕੰਨਨ-ਸਿਆਨ ਵਾਲੇ ਆਏ ਤੇ ਫ਼ਰੀਦ ਜੀ ਵੀ ਢੋਲਕ ਕਦੇ ਕਦੇ-ਕਦਾਈਂ ਵਜਾਉਂਦੇ ਤੇ ਸੰਤ ਨਿਹਾਲ ਸਿੰਘ ਸਾਥ ਦਿੰਦੇ। ਸੰਨ 1911 ਵਿੱਚ ਸੰਤ ਟਹਿਲ ਸਿੰਘ ਵਾਪਸ ਦੇਸ਼ ਗਏ ਤੇ ਕਲਕੱਤੇ ਵਿਖੇ ਸੰਤ ਧਿਆਨ ਸਿੰਘ ਵਰਨ ਵਾਲਿਆਂ ਨਾਲ ਮੇਲ ਹੋ ਗਿਆ। ਉਹ ਕਿਸੇ ਘਰੋਗੀ ਮਾਮਲੇ ਕਾਰਣ ਕਿਸੇ ਹੋਰ ਟਾਪੂ ਨੂੰ ਜਾਣ ਲਈ ਤਿਆਰ ਸਨ ਪਰ ਜਦ ਸੰਤ ਟਹਿਲ ਸਿੰਘ, ਜੋ ਸੰਤਾਂ ਦੇ ਚੰਗੇ ਜਾਣੂ ਸਨ, ਨੇ ਪ੍ਰੇਰਣਾ ਦੇ ਕੇ ਉਨ੍ਹਾਂ ਨੂੰ ਵਾਪਸ ਬੰਕੌਕ ਜਾਣ ਲਈ ਤਿਆਰ ਕਰ ਲਿਆ ਤੇ ਆਪਣੇ ਨਾਲ ਹੀ ਸੰਨ 1911 ਵਿੱਚ ਬੰਕੌਕ ਆ ਦਰਸ਼ਨ ਦਿੱਤੇ। ਸਾਧ ਸੰਗਤ ਨੂੰ ਪਤਾ ਲੱਗਾ ਤੇ ਉਨ੍ਹਾਂ ਦੇ ਨਾਮ ਤੋਂ ਜਾਣੂ ਹੋਣ ਕਰਕੇ ਦਰਸ਼ਨਾਂ ਲਈ ਆਏ। ਉਨ੍ਹਾਂ ਵਿੱਚੋਂ ਸੰਤ ਇੰਦਰ ਸਿੰਘ ਨਰੂਲਾ, ਸੰਤ ਹਰਨਾਮ ਸਿੰਘ ਬੌਰਿਆਂ ਵਾਲੇ ਤੇ ਈਸ਼ਰ ਸਿੰਘ ਮਨਚੰਦਾ, ਇਹ ਤਿੰਨੇ ਦਰਸ਼ਨ ਕਰਨ ਗਏ ਤੇ ਇਹਨਾਂ ਨੇ ਉਸ ਵੇਲੇ ਸੰਤਾਂ ਦੇ ਚਰਨਾਂ 'ਤੇ ਨਮਸਕਾਰ ਕਰਦਿਆਂ ਕੁਝ ਮਾਇਆ ਵੀ ਭੇਟ ਕੀਤੀ ਤਾਂ ਸੰਤ ਟਹਿਲ ਸਿੰਘ ਸਿੰਘ ਦੇ ਇਸ ਤਰ੍ਹਾਂ ਕਰਨ ਤੋਂ ਜਾਣ ਕੇ ਸੰਤਾਂ ਨੇ ਤਿੰਨਾਂ ਪ੍ਰਤੀ ਹੁਕਮ ਕੀਤਾ ਕਿ ਤੁਹਾਡੀ ਮਾਇਆ ਅਸੀਂ ਨਹੀਂ ਲੈਣੀ ਕਿਉਂਕਿ ਤੁਸੀਂ ਖੁੱਲ੍ਹਾ ਖਾਂਦੇ ਪੀਂਦੇ ਹੋ ਤੇ ਭਜਨ ਵੀ ਨਹੀਂ ਪੁਛਿਆ ਹੋਇਆ। ਸੋ ਇਹਨਾਂ ਨੇ ਮਨ ਵਿੱਚ ਵਿਚਾਰਿਆਂ ਕਿ ਮਾਇਆ ਭੇਟ ਕੀਤੀ ਵਾਪਸ ਲੈਣੀ ਠੀਕ ਨਹੀਂ ਤੇ ਤਿੰਨਾਂ ਨੇ ਭਜਨ ਪੁੱਛ ਲਿਆ। ਉਸ ਵੇਲੇ ਇਹਨਾਂ ਦੀਆਂ ਕੱਪੜੇ ਦੀਆਂ ਦੁਕਾਨਾਂ ਇਕੱਠੀਆਂ ਨਾਲ-ਨਾਲ ਬਨਮੋ ਬਜ਼ਾਰ ਵਿਚ ਸਨ। ਸੰਤਾਂ ਨੇ ਟਹਿਲ ਸਿੰਘ ਨੂੰ ਕਿਹਾ ਕਿ ਤੂੰ ਇਨ੍ਹਾਂ ਤਿੰਨਾਂ ਦਾ ਧਿਆਨ ਰੱਖੀਂ ਕਿ ਇਹ ਆਪਣੇ ਬਚਨ 'ਤੇ ਪੂਰੇ ਰਹਿੰਦੇ ਹਨ ਕਿ ਨਹੀਂ। ਸੋ ਕਦੇ-ਕਦੇ ਇਹ ਚੋਰੀ-ਚੋਰੀ ਅੰਦਰ ਵੜ ਕੇ ਮਾਸ-ਸ਼ਰਾਬ ਖਾ ਲਿਆ ਕਰਨ ਤਾਂ ਇਕ ਦਿਨ ਸੰਤਾਂ ਨੂੰ ਪਤਾ ਲੱਗ ਗਿਆ ਤੇ ਇਕੱਠਿਆ ਉਤੋਂ ਹੀ ਜਾ ਪਕੜਿਆ। ਉਸ ਦਿਨ ਤੋਂ ਕੰਨਾਂ ਨੂੰ ਹੱਥ ਲਾ ਕੇ ਖਾਣਾ ਪੀਣਾ* ਛੱਡ ਕੇ ਸੰਤਾਂ ਦਾ ਸੰਗ ਕਰਕੇ ਸੰਤਾਂ ਵਾਲਾ ਜੀਵਨ ਬਤੀਤ ਕਰਦੇ ਹੋਏ ਆਪਣੀ ਸੰਸਾਰ ਯਾਤਰਾ ਪੂਰੀ ਕਰਕੇ ਸਚ-ਖੰਡ ਜਾ ਬਿਰਾਜੇ।

ਸੰਤ ਹਰਨਾਮ ਸਿੰਘ ਜੀ 29 ਜੂਨ 1955 ਨੂੰ, ਸੰਤ ਈਸ਼ਰ ਸਿੰਘ ਮਨਚੰਦਾ 29 ਸਤੰਬਰ 1961 ਨੂੰ ਆਏ। ਸੰਤ ਇੰਦਰ ਸਿੰਘ ਜੀ ਨੇ 19 ਨਵੰਬਰ 1975 ਨੂੰ ਸਰੀਰ ਛੱਡਿਆ। ਸੰਤ ਧਿਆਨ ਸਿੰਘ ਜੀ ਨੇ ਇੱਥੇ ਆ ਕੇ ਨਾਮ ਦਾ ਛੱਟਾ ਐਸਾ ਵਰਤਾਇਆ ਜਿਸ ਤੋਂ ਅਨੇਕਾਂ ਸਿੱਖ ਪਰਿਵਾਰਾਂ ਸਹਿਤ ਭਜਨ ਪੁੱਛਕੇ ਨਾਮਧਾਰੀ ਸਜ

ਗਏ ਜਿਨ੍ਹਾਂ ਵਿਚੋਂ ਕੁਝ ਕੁ ਨਾਮ ਸੁਣੇ ਹੋਏ ਯਾਦ ਇਸ ਪ੍ਰਕਾਰ ਹਨ: 1) ਸੰਤ ਭਾਗ ਸਿੰਘ ਨੌਈ ਵਾਲੇ 2) ਸੰਤ ਕਿਰਪਾ ਸਿੰਘ ਉੱਗੂ ਚੱਕ 3) ਸੰਤ ਹਵੇਲਾ ਸਿੰਘ ਹਾਫ਼ਜ਼ਾਬਾਦ 4) ਸੰਤ ਕਰਤਾਰ ਸਿੰਘ ਫਿਲੌਕੀ 5) ਸੰਤ ਸੁੰਦਰ ਸਿੰਘ 'ਫ਼ਰੀਦ' 6) ਸੰਤ ਦਿਆਲ ਸਿੰਘ ਸਚਦੇਵਾ 7) ਪੰਡਿਤ ਮਈਆ ਸਿੰਘ ਜੀ 8) ਸ. ਕਰਮ ਸਿੰਘ ਖੰਡਪੁਰੀ 9) ਸ. ਅਮਰ ਸਿੰਘ ਗੁਲਾਟੀ 10) ਭਾਈ ਹੀਰਾ ਸਿੰਘ 11) ਭਗਤ ਮੀਹਾਂ ਮੱਲ ਜੀ (12 ਤੋਂ 14) ਤਿੰਨੇ ਭਰਾ ਜਗਤ ਸਿੰਘ, ਭਗਤ ਸਿੰਘ ਤੇ ਪਰਤਾਪ ਸਿੰਘ ਚਾਵਲਾ ਬੈਂਕੇ ਚੀਮੇ ਦੇ 15) ਗਿਆਨ ਸਿੰਘ ਕੁਕਰੇਜਾ (ਸਹਿੰਸਰੇ ਦਾ) ਆਦਿ। ਇਸ ਤਰ੍ਹਾਂ ਕਈ ਹੋਰ ਵੀ ਪਰਿਵਾਰ ਇਸ ਸਿੱਖੀ ਮਾਰਗ 'ਤੇ ਲਿਆਂਦੇ, ਭਜਨ ਦੱਸ ਕੇ ਨਾਮਧਾਰੀ ਸਜਾਇਆ (ਇਹ ਉੱਪਰ ਲਿਖਿਆ ਸਮਾਂ ਮੇਰੇ ਜਨਮ ਤੋਂ ਪਹਿਲਾਂ ਦਾ ਸੁਣਿਆ/ਲਿਖਿਆ ਹੈ)।

ਸੰਤਾਂ ਦੀ ਰੋਜ਼ ਦੀ ਕਥਾ ਤੇ ਦੀਵਾਨਾਂ ਸਦਕਾ ਉਸ ਵੇਲੇ ਬਨਮੋ ਰੋਡ ਦੀ ਇਕ ਗਲੀ ਅੰਦਰ ਇੱਕ ਦੋਗਾਲਾ ਮਕਾਨ ਕਿਰਾਏ 'ਤੇ ਧਰਮਸ਼ਾਲ ਲਈ ਲਿਆ ਗਿਆ ਸੀ। ਰੋਜ਼ ਸ਼ਾਮ ਵੇਲੇ ਸੰਗਤ ਆ ਜੁੜਦੀ ਤੇ ਹੋਰ ਗ਼ੈਰ-ਨਾਮਧਾਰੀ ਸਿੰਘ ਵੀ ਦਰਸ਼ਨ ਕਰ ਕੀਰਤਨ ਸੁਣਦੇ ਤੇ ਇਸ ਪ੍ਰਕਾਰ ਕਈਆਂ ਨੇ ਭਜਨ ਵੀ ਪੁੱਛਿਆ। ਇਕ ਵਾਰ ਐਸਾ ਸਮਾਂ ਵੀ ਆਇਆ ਕਿ ਜੋ ਸੰਤ ਕਿਸੇ ਗੱਲੋਂ ਨਰਾਜ਼ ਹੋ ਗਏ ਤੇ ਸਿੰਘ ਸਭਾ ਗੁਰਦੁਆਰੇ ਜਾ ਰਹੇ, ਜੋ ਉਹਨਾਂ ਫੋਰਟ ਰੋਡ ਦੀ ਇੱਕ ਗਲੀ ਵਿੱਚ ਬਣਾਇਆ ਸੀ। ਪਰ ਉੱਥੇ ਉਹਨਾਂ ਨੇ ਇੱਕ ਸ਼ਰਤ ਰੱਖ ਲਈ ਕਿ ਜੇ ਮੇਰੇ ਪਾਸੋਂ ਅਰਦਾਸ ਕਰਾਓਗੇ ਤਾਂ ਅਰਦਾਸ ਬਾਰ੍ਹਾਂ ਪਾਤਸ਼ਾਹੀਆਂ ਦੀ ਹੋਵੇਗੀ ਤੇ ਦੂਜਾ ਇਹ ਕਿ ਕੜਾਹ ਪ੍ਰਸ਼ਾਦ ਲਿਆਉਣ ਵੇਲੇ ਤੁਹਾਨੂੰ ਉੱਠ ਕੇ ਖਲੋਨਾ ਹੋਵੇਗਾ ਜਾਂ ਮੈਂ ਸਾਧ-ਸੰਗਤ ਦੇ ਆਉਣ ਤੋਂ ਪਹਿਲਾਂ ਹੀ ਲਿਆ ਕੇ ਰੱਖ ਦਿਆਂਗਾ। ਉਹ ਨਿਧੜਕ ਹੋ ਕੇ ਨਾਮਧਾਰੀ ਪੰਥ ਦਾ ਪ੍ਰਚਾਰ ਕਰੇ। ਸੋ ਇਸ ਤਰ੍ਹਾਂ ਦੇ ਕਈ ਬਚਨ ਉਨ੍ਹਾਂ ਨੇ ਇੱਥੇ ਕੀਤੇ।

ਪਹਿਲੇ ਸੰਸਾਰ ਯੁੱਧ ਸਮੇਂ ਬਹੁਤ ਸਿੱਖ ਦੇਸ਼ ਚਲੇ ਗਏ ਪਰ ਸੰਤ ਧਿਆਨ ਸਿੰਘ ਜੀ ਇੱਥੇ ਹੀ ਰਹੇ। ਉਨ੍ਹਾਂ ਦਿਨਾਂ ਵਿੱਚ ਸੇਠ ਬਿਸ਼ਨ ਸਿੰਘ ਅਤੇ ਉਹਨਾਂ ਦੇ ਪਰਿਵਾਰ ਨੇ ਆਪਣੀ ਨਿੱਜੀ ਇੱਕ ਜਗ੍ਹਾ ਲੈ ਕੇ ਯਾਵਾਰੱਟ ਰੋਡ ਵਿਖੇ ਗੁਰਦੁਆਰਾ ਬਣਾਇਆ ਅਤੇ ਉਸ ਥਾਂ 'ਤੇ ਬਾਹਰ ਇੱਕ ਵੱਡਾ ਫੱਟਾ (ਸਾਈਨ ਬੋਰਡ) ਲਾਇਆ ਜਿਸ ਉੱਤੇ ਇਹ ਸ਼ਬਦ ਪੰਜਾਬੀ ਅਤੇ ਅੰਗਰੇਜ਼ੀ ਭਾਸ਼ਾ ਵਿੱਚ ਲਿਖੇ ਹੋਏ ਸਨ 'ਗੁਰਦੁਆਰਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ' (ਨੋਟ : ਇਹ ਸਾਈਨ ਬੋਰਡ ਇਹਨਾਂ ਸਤਰਾਂ ਦੇ ਲੇਖਕ ਨੇ ਆਪ ਦੇਖਿਆ ਹੋਇਆ ਹੈ ਜੋ ਬਚਪਨ ਵਿਖੇ ਇੱਥੇ ਰੋਜ਼ ਵਿੱਦਿਆ ਪੜ੍ਹਨ ਲਈ ਜਾਂਦਾ ਹੁੰਦਾ ਸੀ)। ਜੰਗ ਖ਼ਤਮ ਹੋਣ ਤੋਂ ਬਾਅਦ ਫਿਰ ਹੋਰ ਬਹੁਤ ਸਾਰੇ ਸਰੀਰ ਦੇਸ਼ ਤੋਂ ਵਾਪਸ ਆ ਗਏ ਜੋ ਬਹੁਤੇ ਸੰਨ 1921-22 ਵਿੱਚ ਆਏ। ਸੰਤ ਧਿਆਨ ਸਿੰਘ ਜੀ ਜੰਗ ਖ਼ਤਮ ਹੋਣ ਤੋਂ ਬਾਅਦ ਦੇਸ਼ ਗਏ ਸਨ ਤੇ ਫਿਰ ਛੇਤੀ ਹੀ ਵਾਪਸ ਆ ਗਏ ਸਨ। ਸੰਤਾਂ ਦੇ ਕੀਰਤਨ ਵਿਚ ਇੰਨਾ ਰਸ ਸੀ ਤੇ ਆਵਾਜ਼ ਇੰਨੀ ਮਿੱਠੀ ਸੀ ਕਿ ਇੱਥੋਂ ਦੇ ਸਿਆਮੀ, ਜਿਨ੍ਹਾਂ ਨੂੰ ਪੰਜਾਬੀ ਵੀ ਨਹੀਂ ਸੀ ਆਉਂਦੀ, ਉਹ ਵੀ ਉਹਨਾਂ ਦੀ



ਮਿੱਠੀ ਆਵਾਜ਼ ਸੁਣਕੇ ਖਲੋ ਜਾਂਦੇ। ਸੰਤ ਧਿਆਨ ਸਿੰਘ ਜੀ ਦਾ ਅੰਤਮ ਸਮਾਂ ਸੰਨ 1925 ਦੀ ਦੀਵਾਲੀ ਦੇ ਅੱਗੇ ਪਿੱਛੇ ਹੈ। ਉਦੋਂ ਆਪ ਪਿਤੁਲਿਕ ਦੀ ਗਲੀ ਵਿੱਚ ਰਹਿੰਦੇ ਸਨ ਤੇ ਉਨ੍ਹਾਂ ਦੀ ਕੰਡ ਪਿੱਛੇ ਇੱਕ ਫੋੜਾ ਜਿਹਾ ਸੀ। ਇੱਕ ਦਿਨ ਘਰੋਂ ਕਹਿਣ ਲੱਗੇ ਕਿ ਸਾਡਾ ਅੰਤਮ ਸਮਾਂ ਨੇੜੇ ਹੈ। ਉਨ੍ਹਾਂ ਦੀ ਧਰਮ ਪਤਨੀ ਨੂੰ ਨਿਸਚਾ ਸੀ ਕਿ ਸੰਤਾਂ ਦਾ ਬਚਨ ਅਟੱਲ ਹੈ। ਉਨ੍ਹਾਂ ਨੇ ਸੰਤਾਂ ਦੀ ਡੱਬੀ ਵਿੱਚੋਂ ਅਫ਼ੀਮ ਕੱਢ ਕੇ ਖਾ ਲਈ ਅਤੇ ਸਰੀਰ ਤਿਆਗ ਦਿੱਤਾ। ਸੰਤਾਂ ਨੇ ਬਚਨ ਕੀਤਾ ਕਿ ਇਸਦਾ ਭੋਗ ਅਜੇ ਨਹੀਂ ਪਾਉਣਾ, ਮੇਰਾ ਸਮਾਂ ਵੀ ਨੇੜੇ ਹੈ। ਸੋ ਭੋਗ ਇਕੱਠਾ ਪਾਇਆ ਜਾਵੇ। ਇਹ ਬਚਨ ਆਪਣੇ ਬਜ਼ੁਰਗਾਂ ਪਾਸੋਂ ਸੁਣਿਆ ਹੋਇਆ ਲਿਖਿਆ ਹੈ। ਮੇਰੀ ਉਮਰ ਅਜੇ ਛੋਟੀ ਹੀ ਸੀ। ਪਿਤਾ ਜੀ ਦੀਵਾਨ 'ਤੇ ਜ਼ਰੂਰ ਲਿਜਾਂਦੇ। ਜੇ ਕਿਸੇ ਵੇਲੇ ਕਹਿਣਾ 'ਨੀਂਦ ਆਈ ਹੈ' ਤਾਂ ਅੱਗੋਂ ਕਹਿਣਾ 'ਉਥੇ ਜਾ ਕੇ ਸੌਂ ਜਾਈਂ'। ਇਸ ਲਈ ਦੀਵਾਨ ਨਹੀਂ ਖੁੰਝਾਉਣਾ। ਉਦੋਂ ਦੀਵਾਨ ਹਫ਼ਤੇ ਵਿੱਚ ਦੋ ਵਾਰ ਰਾਤੀਂ 9 ਵਜੇ ਸ਼ੁਰੂ ਹੁੰਦਾ ਤੇ ਤਕਰੀਬਨ 12 ਵਜੇ ਭੋਗ ਪੈਂਦਾ ਸੀ। ਉਸ ਵੇਲੇ ਦੀਵਾਨ ਸੰਤ ਨਿਹਾਲ ਸਿੰਘ ਚਾਵਲਾ ਬੈਂਕਿਆ ਵਾਲੇ, ਕਦੇ ਸੰਤ ਹਰਨਾਮ ਸਿੰਘ ਬੌਰਿਆਂ ਵਾਲੇ, ਸੰਤ ਸੁੰਦਰ ਸਿੰਘ 'ਸੇਵਕ' (ਸੇਖਵਾਂ ਵਾਲੇ), ਤੇ ਬਹੁਤਾ ਸੰਤ ਸੰਤ ਸਿੰਘ ਕੰਨਨ ਸਿਆਨ ਵਾਲੇ ਲਾਉਂਦੇ। ਇਹਨਾਂ ਦੀਆਂ ਧਾਰਨਾਂ ਬੜੀਆਂ ਮਿੱਠੀਆਂ ਹੁੰਦੀਆਂ ਤੇ ਰੋਜ਼ ਕੀਰਤਨ ਕਰਦਿਆਂ ਮਸਤੀ ਦੀ ਹਾਲਤ ਵਿੱਚ ਪਹੁੰਚ ਜਾਂਦੇ ਤੇ ਕਦੇ-ਕਦਾਈ ਬਚਨ ਕਰਦੇ: 'ਜਿਸ ਕੀਰਤਨ ਵਿੱਚ ਮਸਤੀ ਨਹੀਂ, ਉਹ ਕੀਰਤਨ ਹੀ ਕਾਹਦਾ?' "ਇਹ ਸੰਤ ਜੀ ਬੜੇ ਭਜਨ-ਬੰਦਗੀ ਕਰਨ ਵਾਲੇ ਸਨ ਤੇ ਸਾਰੀ-ਸਾਰੀ ਰਾਤ ਭਜਨ ਵਿੱਚ ਲੀਨ ਰਹਿਣਾ।" (ਇਹ ਬਚਨ ਸੰਤ ਦਿਆਲ ਸਿੰਘ 'ਮਨਚੰਦਾ' ਪਾਸੋਂ ਸੁਣਿਆ ਲਿਖਿਆ ਹੈ ਜੋ ਇਹ ਤਿੰਨ ਚਾਰ ਸਰੀਰ ਇਕੱਠੇ ਪਿਤੁਲਿਕ ਗਲੀ ਵਿਚ ਇੱਕ ਮਕਾਨ ਕਿਰਾਏ 'ਤੇ ਲੈ ਕੇ ਰਹਿੰਦੇ ਸਨ।

ਸੰਤ ਸੰਤ ਸਿੰਘ, ਸੰਤ ਦਿਆਲ ਸਿੰਘ, ਸੰਤ ਲਾਭ ਸਿੰਘ ਸੇਠੀ, ਸੰਤ ਪ੍ਰੀਤਮ ਸਿੰਘ ਕੂਕਾ ਸੰਤਾਂ ਦੇ ਇਹ ਬਚਨ ਅਜੇ ਵੀ ਨਹੀਂ ਭੁੱਲਦੇ : 1) ਬਲੀਰੇ ਐਸੋ ਕੌਣ ਬਲੀ 2) ਭਾਵਰਿਆ ਸੰਸਾਰਾ ਰਾਮ ਭਜ ਬਾਵਰਿਆ। ਇਹ ਸੰਤ ਸਰੀਰ ਦੇ ਬਹੁਤ ਕਮਜ਼ੋਰ ਸਨ ਪਰ ਜਦੋਂ ਮਸਤੀ ਆਉਂਦੀ, ਫੇਰ ਪਤਾ ਨਹੀਂ ਤਾਕਤ ਕਿੱਥੋਂ ਆਉਂਦੀ ਤੇ ਇਹ ਕੀਰਤਨ ਕਰਨ ਵਾਲਿਆਂ ਦੇ ਅੱਗੇ ਪਿੱਛੇ ਫੇਰੀਆਂ ਲੈਂਦੇ। ਮੇਰੀ ਪਿੱਛੇ ਬੈਠਿਆਂ ਦੀਵਾਨ ਵਿੱਚ ਅੱਖ ਲੱਗ ਗਈ ਤਾਂ ਸੰਤਾਂ ਨੇ ਮਸਤੀ ਵਿਚ ਆ ਕੇ ਮੈਨੂੰ ਚਪੇੜ ਮਾਰ ਕੇ ਕਿਹਾ,"ਦੀਵਾਨ ਵਿੱਚ ਕਿਉਂ ਸੁੱਤਾ ਹੋਇਆ ਹੈਂ?" ਮੈਂ ਤਾਂ ਇਹ ਸਮਝਦਾ ਹਾਂ ਕਿ ਉਹਨਾਂ ਨੇ ਮੈਨੂੰ 10-11 ਸਾਲ ਦਾ ਬੱਚਾ ਸਮਝਕੇ ਨਹੀਂ ਸੀ ਜਗਾਇਆ ਸਗੋਂ ਮੇਰੇ ਅੰਦਰਲੇ ਮਨ ਨੂੰ ਜਗਾਇਆ ਸੀ। ਮੈਨੂੰ ਉਦੋਂ ਤੋਂਹੀ ਦੀਵਾਨ ਵਿੱਚ ਕੀਰਤਨ ਕਰਨ ਵਾਲਿਆਂ ਨਾਲ ਮਿਲ ਬੈਠਣ ਦੀ ਚਾਟ ਲੱਗੀ ਹੋਈ ਹੈ। ਸੰਤ ਸੰਤ ਸਿੰਘ ਜੀ 1932 ਜਾਂ 1933 ਵਿੱਚ ਦੇਸ਼ ਗਏ ਅਤੇ ਉਥੇ ਹੀ ਇਹਨਾਂ ਦਾ ਅੰਤਮ ਸਮਾਂ ਆਇਆ।

ਦੀਵਾਨ ਤਾਂ ਬੰਕੋਕ ਵਿੱਚ ਬਹੁਤ ਲੱਗਦੇ ਪਰ ਜਿਨ੍ਹਾਂ ਦੀਵਾਨਾਂ ਤੇ ਸਮਾਂ ਸੇਠ ਨਰੈਣ ਸਿੰਘ 'ਬੀਰ' ਦੇ ਵੇਲੇ ਜੋਬਨ ਵਿਚ ਆਇਆ, ਉਹ ਕਹਿਣ ਤੋਂ ਬਾਹਰ ਹੈ। ਇਸ

ਸਮੇਂ ਪੁਰਾਤਨ ਸਿੱਖ ਤਾਂ ਕੀਰਤਨ ਕਰਦੇ ਹੀ ਸਨ ਪਰ ਇਸ ਵੇਲੇ ਸੰਤ ਪਰਤਾਪ ਸਿੰਘ 'ਬੈਂਕਿਆ ਵਾਲੇ' ਅਤੇ ਸੰਤ ਕੇਸਰ ਸਿੰਘ ਜੀ ਕਿਲਾ ਸੋਭਾ ਸਿੰਘ ਦਾ ਨਾਮ ਖ਼ਾਸ ਵਰਣਨਯੋਗ ਹੈ। ਵਾਜਾ ਹਰਮੋਨੀਅਮ ਸੰਤ ਸੁੰਦਰ ਸਿੰਘ 'ਸੇਵਕ' ਵਜਾਉਂਦੇ ਤੇ ਢੋਲਕ ਦਾ ਸਾਥ ਸੰਤ ਦਿਆਲ ਸਿੰਘ ਮੱਕੀ ਵਾਲੇ, ਜੋ ਸੰਤ ਸੁੰਦਰ ਸਿੰਘ 'ਫ਼ਰੀਦ' ਦੇ ਛੋਟੇ ਭਰਾ ਸਨ, ਉਹ ਦਿੰਦੇ। ਕੀਰਤਨ ਵਿੱਚ ਐਨਾ ਰਸ ਹੁੰਦਾ ਕਿ ਕਿਸੇ ਵੇਲੇ ਸਾਰੀ ਰਾਤ ਇਵੇਂ ਹੀ ਲੰਘ ਜਾਂਦੀ। ਗਰੀਬ ਨਿਵਾਜ਼ ਸ੍ਰੀ ਸਤਿਗੁਰ ਪਰਤਾਪ ਸਿੰਘ ਜੀ ਦੇ ਦਰਸ਼ਨ ਆਪਣੇ ਜੀਵਨ ਵਿੱਚ ਪਹਿਲੀ ਵਾਰੀ ਬੰਕੋਕ (ਸਿਆਮ) ਵਿਖੇ 10 ਜਨਵਰੀ 1934 ਨੂੰ ਬੁੱਧਵਾਰ ਵਾਲੇ ਦਿਨ ਕੀਤੇ। ਜੀਵਨ ਦੀਆਂ ਇਹ ਘੜੀਆਂ ਸਾਰੀ ਉਮਰ ਨਹੀਂ ਭੁੱਲਣੀਆਂ। ਉਹ ਦ੍ਰਿਸ਼ ਅੱਜ ਵੀ ਕਦੇ-ਕਦੇ ਅੱਖਾਂ ਸਾਹਵੇਂ ਜਦ ਯਾਦ ਆਉਂਦਾ ਹੈ ਤਾਂ ਨੇਤਰ ਸਜਲ ਹੋ ਜਾਂਦੇ ਹਨ। ਸਤਿਗੁਰ ਜੀ ਦਾ ਆਗਮਨ, ਇੱਕ ਵੱਡਾ ਜਲੂਸ, ਸੀਸ 'ਤੇ ਸੁਨਹਿਰੀ ਛਤਰ, ਨਾਲ ਆਏ ਪੂਜਨੀਕ ਮਾਤਾ ਜੀਵਨ ਕੌਰ ਜੀ (ਸ੍ਰੀ ਸਤਿਗੁਰੂ ਜੀ ਦੇ ਮਾਤਾ ਜੀ) ਦੇ ਦਰਸ਼ਨ, 'ਚੱਕਰਵਰਤੀ ਜੀ', ਸੰਤ ਹਜ਼ੂਰਾ ਸਿੰਘ ਭੂਰੀ ਵਾਲੇ, ਜਥੇਦਾਰ ਫੌਜਾ ਸਿੰਘ ਜੀ, ਮਹੰਤ ਇੰਦਰ ਸਿੰਘ ਢੋਲਕੀਏ, ਸੰਤ ਦਰਸ਼ਨ ਸਿੰਘ, ਖ਼ਜ਼ਾਨ ਸਿੰਘ ਹਜ਼ੂਰੀ ਰਾਗੀ, ਹਜ਼ੂਰੀ ਸੇਵਕ ਭਾਈ ਵਜ਼ੀਰ ਸਿੰਘ, ਸੰਤ ਬਹਾਦਰ ਸਿੰਘ, ਲਾਂਗਰੀ ਕਿਰਪਾ ਸਿੰਘ ਤੇ ਹੋਰ ਸੇਵਕਾਂ ਦੇ ਦਰਸ਼ਨ ਕਰਕੇ ਮਨ ਵਿੱਚ ਚਾਅ ਪੈਦਾ ਹੋਇਆ। ਮੇਰੀ ਉਮਰ ਉਸ ਵੇਲੇ 14 ਸਾਲ ਤੋਂ ਕੁਝ ਉੱਪਰ ਸੀ ਤੇ ਉਸ ਵੇਲੇ ਦੇ ਲੱਗੇ ਦੀਵਾਨ ਜੋ 'ਆਲਿਮ ਜੀ' ਤੇ ਰਾਗੀ ਸਿੰਘਾਂ ਨੇ ਮਿਲਕੇ ਲਾਏ। ਉਨ੍ਹਾਂ ਵਿੱਚੋਂ ਅੱਜ ਵੀ ਕਈ ਸ਼ਬਦ ਯਾਦ ਹੋ ਜੋ ਇਸ ਪ੍ਰਕਾਰ ਹਨ:- 'ਸੋਹਿਆ ਜੇਬੰਕ ਦਵਾਰੇ', 'ਮੋਹਨ ਪ੍ਰਾਨ ਮਾਨ ਰਗੀਲਾ' ਜੋ ਹਿੰਦੂ ਸਭਾ ਵਿਖੇ ਇਸੇ ਤੁਕ ਦੇ ਅਧਾਰ 'ਤੇ ਕੀਰਤਨ ਹੋਇਆ। ਉਸ ਵੇਲੇ ਬੰਕੋਕ ਦੇ ਕਵੀਆਂ ਵੱਲੋਂ ਇੱਕ ਹੱਥ-ਲਿਖਤ ਟ੍ਰੈਕਟ 'ਪੁਸ਼ਪ-ਭੇਂਟ' ਛਾਪ ਕੇ ਵੰਡਿਆ ਗਿਆ ਜਿਸ ਵਿੱਚ ਬੰਕੋਕ ਦੇ ਅਨੇਕਾਂ ਕਵੀਆਂ ਦੀਆਂ ਕਵਿਤਾਵਾਂ ਸਨ। ਇਨ੍ਹਾਂ ਦੇ ਨਾਮ ਕੁਝ ਯਾਦ ਹਨ, ਉਹ ਇਸ ਪ੍ਰਕਾਰ ਹਨ: ਸੇਠ ਗੁਰਬਖਸ਼ ਸਿੰਘ 'ਪ੍ਰੀਤਮ', ਸੰਤ ਸੁਹੇਲ ਸਿੰਘ 'ਧੀਰ', ਸੰਤ ਕਿਰਪਾਲ ਸਿੰਘ 'ਰਮਲੀ' (ਸਪੁੱਤਰ ਸੰਤ ਧਿਆਨ ਸਿੰਘ), ਸੰਤ ਖ਼ਜ਼ਾਨ ਸਿੰਘ ਇਨਸਾਫ਼, ਸੰਤ ਭਗਤ ਸਿੰਘ 'ਪ੍ਰੇਮੀ', ਸੰਤ ਈਸ਼ਰ ਸਿੰਘ 'ਦਲੇਰ', ਸੰਤ ਬਾਲ ਸਿੰਘ 'ਸੇਠੀ', ਸ. ਨਰੈਣ ਸਿੰਘ 'ਚੜ੍ਹੱਕ', ਸੰਤ ਪਰਤਾਪ ਸਿੰਘ 'ਮਸਤਾਨਾ', ਸੰਤ ਤਖ਼ਤ ਸਿੰਘ ਕੰਵਲ-ਨੈਣ ਅਤੇ ਬਾਊ ਗੁਰਚਰਨ ਸਿੰਘ। ਇਹ ਟ੍ਰੈਕਟ ਸਤਿਗੁਰ ਜੀ ਪ੍ਰਤੀ 'ਜੀਓ ਆਇਆਂ' ਸ਼ਬਦ ਕਹਿਣ ਹਿੱਤ ਛਾਪ ਕੇ ਸੰਗਤ ਵਿੱਚ ਵੰਡਿਆ ਗਿਆ। ਇਹ ਹੱਥ-ਲਿਖਤ ਸੀ ਤੇ ਇਸਦਾ ਬਹੁਤਾ ਹਿੱਸਾ ਬਾਊ ਗੁਰਚਰਨ ਸਿੰਘ ਸਪੁੱਤਰ ਧਿਆਨ ਸਿੰਘ ਦਾ ਸੀ ਜਿਨ੍ਹਾਂ ਦੀ ਲਿਖਾਵਟ ਬਹੁਤ ਸੁੰਦਰ ਸੀ।

ਸ੍ਰੀ ਸਤਿਗੁਰੂ ਜੀ ਵਾਪਸ ਦੇਸ਼ ਬੁੱਧਵਾਰ ਗੱਡੀ ਰਾਹੀਂ ਪੀਨਾਂਗ ਰਸਤੇ 24 ਜਨਵਰੀ ਨੂੰ ਗਏ ਤੇ ਮਾਤਾ ਜੀ ਤੇ ਹੋਰ ਸਾਥ ਕਈ ਸਰੀਰ ਦੂਜੇ ਰਸਤੇ ਬਰਮਾ ਦੀ ਹੱਦ ਤੋਂ ਪਾਰ ਹੋ ਕੇ ਰੰਗੂਨ ਪਹੁੰਚਕੇ ਸਭ ਇਕੱਠੇ ਸਮੁੰਦਰੀ ਜਹਾਜ਼ ਰਾਹੀਂ ਦੇਸ਼ (ਕਲਕੱਤੇ)



ਪਹੁੰਚੇ। ਸਤਿਗੁਰੂ ਜੀ ਦੇ ਇਸ ਦੌਰੇ ਤੋਂ ਬਾਅਦ ਇੱਥੇ ਕੀਰਤਨ ਦਾ ਪਰਵਾਹ ਹੋਰ ਵੀ ਜ਼ੋਰਾਂ 'ਤੇ ਹੋ ਗਿਆ। ਕੀਰਤਨ ਕਰਨ ਵਾਲੇ ਸੰਤ ਕਰਤਾਰ ਸਿੰਘ ਜੀ ਨਰੂਲਾ, ਸੰਤ ਦਾਨ ਸਿੰਘ 'ਤਾਂਘੀ', ਸੰਤ ਸੁੰਦਰ ਸਿੰਘ 'ਸੇਵਕ', ਸੰਤ ਨਿਹਾਲ ਸਿੰਘ ਗੋਰੋਵਾੜਾ, ਸੰਤ ਨਿਹਾਲ ਸਿੰਘ ਚਾਵਲਾ ਸਨ ਜੋ ਵਾਰੋ ਵਾਰੀ ਕੀਰਤਨ ਕਰਦੇ ਪਰ ਬਹੁਤਾ ਸਮਾਂ ਕੀਰਤਨ ਕਰਨ ਦਾ ਸੰਤ ਕੇਸਰ ਸਿੰਘ ਜੀ ਤੇ ਸੰਤ ਪਰਤਾਪ ਸਿੰਘ ਮਸਤਾਨਾ (ਮਸਤਾਨਗੜ੍ਹ (ਸਰਸਾ) ਇਹਨਾਂ ਦੇ ਨਾਮ 'ਤੇ ਹੀ ਆਬਾਦ ਹੈ) ਨੂੰ ਮਿਲਦਾ। ਇਨ੍ਹਾਂ ਦੇ ਨਾਲ ਜਿਹੜੇ ਸਿੱਖ ਜਥੇ ਹੁੰਦੇ, ਉਨ੍ਹਾਂ ਵਿੱਚੋਂ ਕੁਝ ਕੁ ਦੇ ਨਾਮ ਇਸ ਪ੍ਰਕਾਰ ਹਨ: ਸੰਤ ਸੁੰਦਰ ਸਿੰਘ ਵਾਜੇ ਵਾਲੇ, ਸੰਤ ਦਿਆਲ ਸਿੰਘ ਢੋਲਕ ਵਾਲੇ, ਸੇਠ ਨਰੈਣ ਸਿੰਘ ਬੀਰ, ਸੇਠ ਗੁਰਬਖਸ਼ ਸਿੰਘ ਜੀ, ਸ. ਭਗਤ ਸਿੰਘ ਪ੍ਰੇਮੀ, ਸੰਤ ਤਖ਼ਤ ਸਿੰਘ ਸੇਖਵਾ, ਸ. ਲਾਭ ਸਿੰਘ ਸੇਠੀ, ਪ੍ਰੀਤਮ ਸਿੰਘ ਜੀ 'ਕੂਕਾ', ਕਿਰਪਾਲ ਸਿੰਘ ਮਨਚੰਦਾ, ਸੁਰਜੀਤ ਸਿੰਘ ਚਾਵਲਾ, ਪਿਆਰਾ ਸਿੰਘ ਰਤੀ ਠੱਟ (ਜ਼ਿਲ੍ਹਾ ਸ਼ੇਖੂਪੁਰਾ), ਸੰਤ ਕਰਤਾਰ ਸਿੰਘ 'ਰਮਲੀ', ਸੰਤ ਕਰਤਾਰ ਸਿੰਘ ਚਾਵਲਾ, ਪੰਡਿਤ ਹਰੀ ਸਿੰਘ ਵਰਨ ਤੇ ਇਕਬਾਲ ਸਿੰਘ ਮਨਚੰਦਾ ਤੇ ਕੁਝ ਹੋਰ ਸਰੀਰ ਵੀ ਹੁੰਦੇ ਜਿਨ੍ਹਾਂ ਦੇ ਨਾਮ ਯਾਦ ਨਹੀਂ ਆ ਰਹੇ।

ਇੱਥੇ ਬਹੁਤ ਸਾਲਾਂ ਤੋਂ ਸੰਗਤ ਵੱਲੋਂ ਹਰ ਮਹੀਨੇ ਇੱਕ ਅਖੰਡ ਪਾਠ ਰੱਖਿਆ ਜਾਂਦਾ ਸੀ ਜੋ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਨਮਿੱਤ ਹੁੰਦਾ ਸੀ। ਇਸ ਵਿੱਚ ਇਹ ਪਾਠੀ ਸਿੰਘ, ਧੂਫੀਏ, ਪਹਿਰੇਦਾਰ ਤੇ ਸੇਵਾਦਾਰ ਹਿੱਸਾ ਲੈਂਦੇ ਜੋ ਨਾਮ ਯਾਦ ਹਨ ਉਹ ਇਸ ਪ੍ਰਕਾਰ ਹਨ: ਸੰਤ ਖੜਕ ਸਿੰਘ, ਸੰਤ ਵਜੀਰ ਸਿੰਘ 'ਕੁਮਾਰ', ਸੰਤ ਦਿਆਲ ਸਿੰਘ ਮਨਚੰਦਾ, ਸੰਤ ਨਿਹਾਲ ਸਿੰਘ ਚਾਵਲਾ, ਸੰਤ ਭਗਤ ਸਿੰਘ 'ਪ੍ਰੇਮੀ', ਸੰਤ ਕਿਰਪਾਲ ਸਿੰਘ 'ਰਮਲੀ' ਤੇ ਸੇਠ ਗੁਰਬਖਸ਼ ਸਿੰਘ 'ਪ੍ਰੀਤਮ'। ਇਹ ਪਾਠੀ ਹੁੰਦੇ ਤੇ ਧੂਫੀਏ ਸੇਠ ਸੁਹੇਲ ਸਿੰਘ 'ਧੀਰ', ਬਾਲ ਸਿੰਘ ਸੇਠੀ, ਤਖ਼ਤ ਸਿੰਘ ਜਰਗਰ, ਦਿਆਲ ਸਿੰਘ ਸਚਦੇਵਾ, ਪ੍ਰੀਤਮ ਸਿੰਘ 'ਕੂਕਾ' ਆਦਿਕ ਹੁੰਦੇ ਤੇ ਹੋਰ ਸੇਵਾਦਾਰ ਸ. ਗਿਆਨ ਸਿੰਘ ਕੁਕਰੇਜਾ, ਭੋਲਾ ਸਿੰਘ ਕੁਕਰੇਜਾ, ਲਾਲਾ ਸਿੰਘ ਕੱਕੜਾਂ ਦਾ ਤੇ ਹੋਰ ਸਾਧ ਵੀ ਸੇਵਾ ਕਰਦੇ। ਸੰਤ ਫੂਲਾ ਸਿੰਘ ਜੀ, ਸੰਤ ਪਰਤਾਪ ਸਿੰਘ ਮਸਤਾਨਾ, ਸੰਤ ਕੇਸਰ ਸਿੰਘ, ਸੰਤ ਈਸ਼ਰ ਸਿੰਘ ਮਨਚੰਦਾ ਤੇ ਸੰਤ ਨਿਹਾਲ ਸਿੰਘ ਰੱਤੀਠੱਟ ਵਾਲੇ ਨਾਲ ਸੇਵਾ ਵਿੱਚ ਹੱਥ ਵਟਾਉਂਦੇ। (ਖ਼ਾਸ ਨੋਟ: ਸ੍ਰੀ ਸਤਿਗੁਰੂ ਜੀ ਦੇ ਸੰਨ 1934 ਦੇ ਦੌਰੇ ਦਾ ਹਾਲ ਲਿਖਦਿਆਂ ਇਹ ਛੱਡ ਗਿਆ।

ਸੰਨ 1933 ਵਿੱਚ ਸ੍ਰੀ ਹਜ਼ੂਰ ਜੀ ਦੇ ਚਰਨਾਂ ਵਿੱਚ ਬੰਕੋਕ ਦਰਸ਼ਨ ਦੇਣ ਲਈ ਅਰਦਾਸ ਤੇ ਇੱਕ ਹੋਰ ਬੇਨਤੀ ਤਾਰ ਰਾਹੀਂ ਲਿਖ ਭੇਜੀ ਸੀ ਤੇ ਗਰੀਬ ਨਿਵਾਜ਼ ਜੀ ਵੱਲੋਂ ਪ੍ਰਵਾਨਗੀ ਦੀ ਤਾਰ ਆਉਣ 'ਤੇ ਸਾਧ-ਸੰਗਤ ਵਿੱਚ ਖ਼ੁਸ਼ੀ ਦੀ ਲਹਿਰ ਦੌੜ ਗਈ।ਅਤੇ ਉਸ ਦਿਨ ਖ਼ਾਸ ਦੀਵਾਨ ਰੱਖਿਆ ਗਿਆ ਜਿਸ ਵਿੱਚ ਇੱਕ ਗ਼ੈਰ-ਨਾਮਧਾਰੀ ਵੀਰ ਸ. ਕੁੰਦਨ ਸਿੰਘ ਨੇ ਖ਼ੁਸ਼ੀ ਵਿੱਚ ਇਕ ਗੀਤ ਗਾਇਆ ਸੀ ਜਿਸ ਦੇ ਅੱਖਰ ਇਉਂ ਸਨ "ਅੱਜ ਸਤਿਗੁਰ ਦੀ ਤਾਰ ਆਈ, ਅਸੀਂ ਰਲ ਕੇ ਖ਼ੁਸ਼ੀਆਂ

ਮਨਾਵਾਂਗੇ"। ਘਰ-ਘਰ ਭਗਉਤੀਆਂ ਦੇ ਪਾਠ ਹੁੰਦੇ, ਸਾਧ-ਸੰਗਤ ਰੋਜ਼ ਵਰਨੀ ਕਰਦੀ ਤੇ ਨੌਜਵਾਨ ਸਿੰਘ ਰੋਜ਼ ਆਸਾ ਦੀ ਵਾਰ ਦਾ ਕੀਰਤਨ ਕਰਦੇ ਸਨ। ਰਾਤ ਦਾ ਕੀਰਤਨ ਹਰ ਮੰਗਲਵਾਰ ਤੇ ਸ਼ੁੱਕਰਵਾਰ ਵਾਲੇ ਦਿਨ ਹੁੰਦਾ ਸੀ ਤੇ ਸ੍ਰੀ ਸਤਿਗੁਰੂ ਜੀ ਦੇ ਹੁਕਮ ਨਾਲ ਇਹ ਸ਼ੁੱਕਰਵਾਰ ਦਾ ਦਿਨ ਵੀਰਵਾਰ ਵਾਲੇ ਦਿਨ ਬਦਲੀ ਕੀਤਾ ਗਿਆ ਸੀ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਦੇਣ ਸਮੇਂ ਸੰਗਤ ਵੱਲੋਂ ਆਉ-ਭਗਤ ਦਾ ਜਲੂਸ ਅਤੇ ਹੋਰ ਸ਼੍ਰੇਣੀਆਂ ਵੱਲੋਂ ਕੱਢੀਆਂ ਪਿਆਰ-ਝਾਕੀਆਂ ਕਦੇ ਨਹੀਂ ਭੁੱਲਣੀਆਂ। ਇਨ੍ਹਾਂ ਬਾਰੇ ਕੁਝ ਕੁ ਹਾਲ 'ਸਤਿਜੁਗ' ਦੇ ਸਿਆਮ ਅੰਕ ਵਿੱਚ ਲਿਖੇ ਹੋਏ ਹਨ।

ਬੰਕੋਕ ਦੇ ਕੀਰਤਨ ਦਾ ਹਾਲ ਸਾਧ-ਸੰਗਤ ਦਾ ਪ੍ਰੇਮ ਲਿਖ ਰਿਹਾ ਸਾਂ ਜੋ ਗੁਰਪੁਰਬਾਂ ਸਮੇਂ ਦੇਖਿਆ। ਕਵੀ ਦਰਬਾਰ ਵੀ ਹੁੰਦੇ ਤੇ ਸਾਧ ਸੰਗਤ ਵਿੱਚ ਹੋਰ ਵੀ ਉਤਸ਼ਾਹ ਵਧਦਾ ਤੇ ਕਦੇ-ਕਦਾਈਂ ਸਾਧ-ਸੰਗਤ ਵਿੱਚ ਖਲੋਕੇ ਸੰਤ ਹਰਨਾਮ ਸਿੰਘ ਬੌਰੇ ਪਿਆਰੇ, ਸੰਤ ਦਾਨ ਸਿੰਘ 'ਤਾਂਘੀ' ਦੋਵੇਂ ਇਹ ਕਵਿਤਾ ਸੁਣਾਉਂਦੇ ਜਿਸ ਦੇ ਸ਼ੁਰੂ ਦੇ ਬੈਂਤ ਕੁਝ ਕੁ ਯਾਦ ਰਹਿ ਗਏ ਹਨ ਜੋ ਇਸ ਪ੍ਰਕਾਰ ਹਨ:-

ਹਮਸਾਂ ਪੰਥ ਰਚਿਆ ਗੁਰੂ ਖਾਲਸਾ ਜੀ, ਬਲੀ ਜੋਧੇ ਵੀਰ ਕਹਾਵਾਂਗੇ।
ਪੰਜੇ ਬਾਣੀ ਦਾ ਨਿਤ ਹੀ ਨੇਮ ਕਰਸਨ, ਪੰਜੇ ਮੇਰਾ ਹੀ ਰੂਪ ਸਜਾਵਾਂਗੇ।
ਮਾਇਆ ਨਾਗਨੀ ਡੰਗ ਚਲਾਊ ਜਦੋਂ, ਦੁਖ ਖ਼ਾਲਸਾ ਸੀਸ ਉਠਾਵਾਂਗੇ।
ਇਕ ਖ਼ਾਲਸਾ ਪੰਥ ਮਲੇਛ ਹੋਊ, ਉਚ ਨੀਚ ਕੇ ਬੀਚ ਮਿਲਾਵਾਂਗੇ।

ਇਸ ਤਰ੍ਹਾਂ ਇਹ ਰਾਗ ਵਿੱਚ ਪੜ੍ਹਕੇ ਸੁਣਾਉਂਦੇ ਸੀ, ਮੇਰੇ ਮਨ ਵਿੱਚ ਸ਼ੌਕ ਪੈਦਾ ਹੋਇਆ ਕਿ ਸਾਧ-ਸੰਗਤ ਵਿੱਚ ਖਲੋਕੇ ਗੀਤ ਸੁਣਾਇਆ ਜਾਵੇ। ਸੋ ਇੱਕ ਦਿਨ ਅਖੰਡ ਪਾਠ ਦੇ ਭੋਗ ਵੇਲੇ ਮੈਨੂੰ ਸਮਾਂ ਮਿਲਿਆ ਤਾਂ ਮੈਂ ਖਲੋਕੇ ਇਹ ਗੀਤ ਗਾਇਆ ਸੀ:-"ਸਦਾ ਤਰਸ ਰਿਹਾ ਮਨ ਮੇਰਾ, ਗੁਰੂ ਜੀ ਤੇਰੇ ਦਰਸ਼ਨ ਨੂੰ"। ਉਨ੍ਹਾਂ ਦਿਨਾਂ ਵਿੱਚ ਆਪਣਾ ਨਾਮਧਾਰੀ ਸਕੂਲ ਕਿਸੇ ਕਾਰਨ ਬੰਦ ਪਿਆ ਸੀ ਤੇ ਅਸੀਂ ਛੋਟੇ ਬੱਚੇ ਖ਼ਾਲਸਾ ਸਕੂਲ ਵਿੱਚ ਪੜ੍ਹਦੇ ਸੀ। ਸਕੂਲ ਦੀ ਪੜ੍ਹਾਈ ਸ਼ੁਰੂ ਹੋਣ ਤੋਂ ਪਹਿਲਾਂ ਸਿੰਘ ਸਭਾ ਦਾ ਗਰੰਥੀ ਸਭ ਬੱਚਿਆਂ ਨੂੰ ਗੁਰਦੁਆਰੇ ਜਾ ਕੇ ਇੱਕ ਸ਼ਬਦ ਦਾ ਕੀਰਤਨ ਕਰਵਾਉਂਦਾ ਸੀ ਤੇ ਇਸ ਕਾਰਣ ਮੇਰੇ ਵੱਡੇ ਭਰਾ (ਸੰਤ ਕਿਰਪਾਲ ਸਿੰਘ ਜੀ) ਨੂੰ ਉੱਥੇ ਸ਼ਬਦ ਸੁਣਾਉਣ ਦਾ ਮੌਕਾ ਮਿਲਦਾ ਰਹਿੰਦਾ ਸੀ ਕਿਉਂਕਿ ਆਪਦੇ ਗਲੇ ਦਾ ਸੁਰ ਬਹੁਤ ਮਿੱਠਾ ਸੀ ਤੇ ਥੋੜ੍ਹਾ-ਬਾਹਲਾ ਹਰਮੋਨੀਅਮ ਵੀ ਵਜਾ ਲੈਂਦੇ ਸੀ। ਸੋ ਜਦ ਮੈਂ ਇਹ ਗੀਤ ਪੜ੍ਹਿਆ ਤਾਂ ਉਸ ਵੇਲੇ ਸੇਠ ਨਰੈਣ ਸਿੰਘ ਜੀ ਬੀਰ ਨੇ ਇਨਾਮ ਵਜੋਂ ਮੈਨੂੰ ਕੀਰਤਨ ਸ਼ਬਦਾਂ ਦਾ ਸੁੰਦਰ ਗੁਟਕਾ ਦਿੱਤਾ ਸੀ। ਅਖੰਡ ਪਾਠ ਦਾ ਭੋਗ ਹਰ ਮਹੀਨੇ ਦੀ ਅਖ਼ੀਰਲੀ ਤਾਰੀਕ ਵਾਲੇ ਦਿਨ ਹੁੰਦਾ ਸੀ ਤੇ ਉਸ ਤੋਂ ਬਾਅਦ ਕੀਰਤਨ ਹੁੰਦਾ ਜਿਸ ਤੋਂ ਬਾਅਦ ਕਦੇ-ਕਦਾਈਂ ਰਸ ਆਉਣ 'ਤੇ ਦੁਪਹਿਰ ਵੇਲੇ ਬਾਲਾਂ ਦਾ ਟਾਈਮ ਵੀ ਹੋ ਜਾਂਦਾ।



ਇਨ੍ਹਾਂ ਦਿਨਾਂ ਵਿੱਚ ਘਰੋਗੀ ਮਾਇਕ ਹਾਲਤ ਕਰਕੇ ਸਕੂਲ ਦੀ ਪੜ੍ਹਾਈ 13-14 ਸਾਲ ਦੀ ਉਮਰ ਵਿੱਚ ਹੀ ਛੱਡ ਦਿੱਤੀ ਸੀ ਤੇ ਨੌਕਰੀ ਕਰਦਾ ਸਾਂ ਪਰੰਤੂ ਸਾਧ-ਸੰਗਤ ਵਿੱਚ ਜਾਣਾ ਤੇ ਕੀਰਤਨ ਦਾ ਸਾਥ ਦੇਣਾ ਇਹ ਮਨ ਦਾ ਸੁਭਾਅ ਉਸੇ ਤਰ੍ਹਾਂ ਕਾਇਮ ਸੀ। ਇਨ੍ਹਾਂ ਦਿਨਾਂ ਵਿੱਚ ਰਾਤ ਦਾ ਕੀਰਤਨ ਸੰਤ ਪਰਤਾਪ ਸਿੰਘ ਜੀ ਮਸਤਾਨਾ ਤੇ ਸੰਤ ਕੇਸਰ ਸਿੰਘ ਦੀ ਅਗਵਾਈ ਹੇਠ ਹੁੰਦਾ ਤਾਂ ਇਸਦਾ ਰਸ ਉਹ ਹੀ ਜਾਣਦਾ ਹੈ ਜਿਨ੍ਹਾਂ ਨੇ ਇਹ ਸਮਾਂ ਵੇਖਿਆ ਹੋਇਆ ਹੈ। ਰਾਤ ਜਦ ਬਾਰ੍ਹਾਂ ਵੱਜ ਜਾਣੇ ਤਾਂ ਕਿਸੇ ਵੇਲੇ ਧਰਮਸ਼ਾਲਾ ਦੀ ਘੜੀ ਨੂੰ ਖੜ੍ਹਾ ਦੇਣਾ (ਉਹਨਾਂ ਦਿਨਾਂ ਵਿੱਚ ਹੱਥ (ਗੁੱਟ) ਘੜੀਆਂ ਨਹੀਂ ਸੀ ਹੁੰਦੀਆਂ) ਮਤਾਂ ਕੋਈ ਕਾਹਲ ਨਾ ਪੈ ਜਾਏ। ਬਾਹਲਾ ਕੀਰਤਾਨ ਸ੍ਰੀ ਸਤਿਗੁਰੂ ਜੀ ਦੀ ਯਾਦ ਵਿੱਚ ਵੈਰਾਗ ਭਰਿਆ ਹੁੰਦਾ ਤੇ ਰਾਤ ਦੇ ਦੋ ਤਿੰਨ ਵਜੇ ਤੱਕ ਭੋਗ ਪੈਣਾ।

ਸਤਿਗੁਰੂ ਜੀ ਦੀ ਪਹਿਲੀ ਸਿਆਮ ਫੇਰੀ ਤੋਂ ਕੁਝ ਚਿਰ ਬਾਅਦ ਸੰਤ ਇੰਦਰ ਸਿੰਘ ਫਿਲੋਕੀ ਨਿਵਾਸੀ ਨਾਮਧਾਰੀ ਪ੍ਰਚਾਰਕ ਦੇ ਰੂਪ ਵਿੱਚ ਗਏ ਤੇ ਨਾਲ ਢੋਲਕੀ ਵਾਲਾ ਸਿੱਖ ਲਿਆਏ ਜਿਸ ਦਾ ਨਾਮ ਦਲੀਪ ਸਿੰਘ ਸੀ, ਜੋ ਕਿ ਅੱਜ ਕੱਲ੍ਹ ਹਿਸਾਰ ਵੱਸਦਾ ਹੈ। ਇਹਨਾਂ ਇੱਥੇ ਤਿੰਨ-ਚਾਰ ਮਹੀਨੇ ਦੀਵਾਨ ਲਾਏ ਤੇ ਚੋਖਾ ਚਿਰ ਵਿਆਖਿਆ ਕਰਦੇ। ਆਪ ਜੀ ਦਾ ਸੁਰ-ਤਾਲ ਵੀ ਐਨਾ ਵਧੀਆ ਨਹੀਂ ਸੀ ਪਰ ਆਪ ਜੀ ਨੇ ਭਜਨ ਬਾਣੀ ਬੜਾ ਕੀਤਾ ਹੋਇਆ ਸੀ ਜਿਸ ਨਾਲ ਸਾਧ-ਸੰਗਤ ਨੇ ਆਪ ਜੀ ਨੂੰ ਕਾਫੀ ਮਾਣ ਦਿੱਤਾ। ਮੇਰੇ ਵੱਡੇ ਭਰਾ ਸੰਤ ਕਿਰਪਾਲ ਸਿੰਘ ਮਨਚੰਦਾ ਦਾ ਆਨੰਦ-ਕਾਰਜ ਸੰਨ 1937 ਦੇ ਸ਼ੇਖੂਪੁਰਾ ਬੇਦਾਦ ਦੇ ਹੋਲੇ ਸਮੇਂ ਹੋਇਆ ਸੀ। ਆਪ ਜੀ ਨੂੰ ਕੀਰਤਨ ਕਰਨ ਤੇ ਸੁਣਨ ਦਾ ਬਹੁਤ ਸ਼ੌਕ ਸੀ। ਉਨ੍ਹਾਂ ਦੱਸਿਆ ਕਿ ਉੱਥੇ ਹੋਲੇ 'ਤੇ ਜਥੇਦਾਰ ਅਤਰ ਸਿੰਘ (ਸੰਭਦਿਆਲ) ਦਾ ਦੀਵਾਨ ਲੱਗਣਾ ਸੀ ਤੇ ਹੋਰ ਵੀ ਜੱਥੇਦਾਰਾਂ ਦਾ ਕੀਰਤਨ ਵੱਖੋ-ਵੱਖ ਥਾਂਵਾਂ 'ਤੇ ਲੱਗਿਆ ਤੇ ਆਪ ਸੰਤ ਜੀ ਦਾ ਦੀਵਾਨ ਸੁਣਨ ਲਈ ਗਏ। ਰਾਤ ਦੇ ਨੌਂ ਵਜੇ ਤੋਂ ਉੱਤੇ ਦਾ ਟਾਈਮ ਸੀ। ਦੀਵਾਨ ਦਾ ਇੰਨਾ ਰਸ ਸੀ ਕਿ ਦੀਵਾਨ ਵਿੱਚੋਂ ਕਿਸੇ ਨੂੰ ਉੱਠਣਾ ਮੁਸ਼ਕਿਲ ਲੱਗਦਾ ਸੀ ਤੇ ਢਾਈ-ਤਿੰਨ ਵਜੇ ਦੇ ਕਰੀਬ ਭੋਗ ਪਿਆ। ਸਵੇਰੇ ਭਰਾ ਜੀ ਦਾ ਆਨੰਦ ਹੋਣਾ ਸੀ ਪਰ ਦੀਵਾਨ ਦੇ ਭੋਗ ਤੋਂ ਬਾਅਦ ਆਪ ਇਸ਼ਨਾਨ ਕਰਕੇ ਫੇਰ ਸਵੇਰੇ ਦੀ ਆਸਾ ਜੀ ਦੀ ਵਾਰ ਦੇ ਕੀਰਤਨ ਵਿਚ ਜਾ ਬੈਠੇ ਕਿਉਂਕਿ ਪੰਜ ਵਜੇ ਤੋਂ ਬਾਅਦ ਬਾਹਰੋਂ ਆਉਣ ਵਾਲਿਆਂ ਲਈ ਦਰਵਾਜ਼ਾ ਬੰਦ ਹੋ ਜਾਣਾ ਸੀ।

ਸੋ ਭਰਾ ਜੀ ਆਨੰਦ ਹੋਣ ਤੋਂ ਬਾਅਦ ਵਾਪਸੀ ਬੰਕੋਕ ਆਏ ਤੇ ਵਿਹਾਰ ਦੇ ਪੱਖੋਂ ਇਹਨਾਂ ਨੂੰ ਟੋਂਜੀ (ਬਰਮਾ) ਵਿਖੇ ਜਾਣਾ ਪਿਆ ਤਾਂ ਉੱਥੇ ਤਕਰੀਬਨ 5-6 ਮਹੀਨੇ ਰਹਿਣਾ ਪਿਆ ਤੇ ਸ. ਸੁੰਦਰ ਸਿੰਘ ਤੋਂ ਕੁਝ ਰਾਗ ਦੀ ਜਾਣਕਾਰੀ ਲੈ ਕੇ ਉੱਥੋਂ ਆਏ ਤੇ ਆਉਂਦਿਆਂ ਹੀ ਫੇਰ ਸਾਧ-ਸੰਗਤ ਵਿਚ ਕੀਰਤਨ ਦੇ ਨਾਲ ਪੂਰਾ ਹਿੱਸਾ ਲੈਂਦੇ ਰਹੇ। ਜਿੱਥੇ ਅੱਗੇ ਰਾਤ ਦੇ ਦੋ ਦੀਵਾਨ ਹਫ਼ਤੇ ਵਿੱਚ ਲੱਗਦੇ ਸਨ, ਉੱਥੇ ਐਤਵਾਰ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਵੀ ਸ਼ੁਰੂ ਹੋ ਗਿਆ। ਇੱਕ ਵਾਰੀ 'ਬਸੰਤ ਦਿਵਸ' ਸਾਧ-ਸੰਗਤ ਵੱਲੋਂ ਬੜੇ ਜ਼ੋਰ-ਸ਼ੋਰ ਨਾਲ ਮਨਾਇਆ ਗਿਆ ਤੇ ਸਭ ਸ਼੍ਰੇਣੀਆਂ ਨੂੰ ਸੱਦਾ-ਪੱਤਰ ਦਿੱਤਾ

ਗਿਆ। ਅਖੰਡ ਪਾਠ ਹੋਇਆ, ਸਵੇਰੇ ਦੀਵਾਨ ਲੱਗਾ, ਫੇਰ ਸ਼ਾਮ ਨੂੰ ਧਰਮਸ਼ਾਲਾ ਨੇੜੇ ਵਾਲੀ ਬਾਲਾਂ ਦੀ ਗਰਾਊਂਡ ਵਿੱਚ ਇੱਕ ਵੱਡਾ ਹਵਨ ਕੀਤਾ ਗਿਆ ਤੇ ਭਾਰੀ ਦੀਵਾਨ ਲੱਗਾ। ਉਸ ਵੇਲੇ ਸੂਬਾ ਸੇਠ ਨਰੈਣ ਸਿੰਘ ਬੀਰ ਪਾਸੋਂ ਖਲੋਕੇ ਸਾਧ-ਸੰਗਤ ਵਿਚ ਬੋਲਣ ਲਈ ਅਸੀਂ ਤਿੰਨਾਂ (ਭਰਾ ਕਿਰਪਾਲ ਸਿੰਘ ਜੀ, ਸੁਰਜੀਤ ਸਿੰਘ ਚਾਵਲਾ ਤੇ ਇਕਬਾਲ ਸਿੰਘ ਮਨਚੰਦਾ) ਟਾਈਮ ਮੰਗਿਆ ਹੋਇਆ ਸੀ ਤੇ ਇੱਕ ਗੀਤਾਂ ਭਰਪੂਰ ਪ੍ਰਸੰਗ ਸ੍ਰੀ ਸਤਿਗੁਰੂ ਜੀ ਦੀ ਜੀਵਨੀ 'ਚੋਂ ਲੈ ਕੇ ਤੇ ਕੋਈ ਹਿੱਸਾ 'ਸਤਿਜੁਗ' ਦੇ ਬਸੰਤ ਅੰਕ ਦੇ ਲੇਖ 'ਅਪੂਰਵ ਬਲੀਦਾਨ' ਵਿੱਚੋਂ ਲੈ ਕੇ ਸੁਣਾਇਆ। ਉਸ ਵੇਲੇ ਲੇਖ ਪੜ੍ਹਣ ਲਈ ਮੇਰਾ ਨਾਂ ਸੀ ਤੇ ਗੀਤ ਪੜ੍ਹਣ ਲਈ ਵਾਜਾ ਭਰਾ ਜੀ ਤੇ ਨਾਲ ਸਾਥ ਸੁਰਜੀਤ ਸਿੰਘ ਚਾਵਲਾ (ਸਪੁੱਤਰ ਸ. ਨਿਹਾਲ ਸਿੰਘ ਚਾਵਲਾ) ਦਾ ਸੀ। (ਖ਼ਾਸ ਨੋਟ: ਉਹਨਾਂ ਦਿਨਾਂ ਵਿੱਚ ਇਹ ਬਸੰਤ ਨੰਬਰ ਅੰਗਰੇਜ਼ੀ ਸਰਕਾਰ ਨੇ ਆਪਣੇ ਦੇਸ਼ ਵਿੱਚ ਜ਼ਬਤ ਕੀਤਾ ਹੋਇਆ ਸੀ ਤੇ ਇਸ ਨੂੰ ਜ਼ੁਰਮ ਮੰਨਿਆ ਸੀ। 'ਪ੍ਰਦੇਸ-ਗਵਨ' ਦਾ ਸੀਨ ਸੁਣਾਉਂਦਿਆਂ ਅਸੀਂ ਤਿੰਨਾਂ ਨੇ ਇਹ ਤੁਕ ਪੜ੍ਹੀ, "ਗੱਲਾਂ ਦਿਲ ਦੀਆਂ ਦਿਲ ਦੇ ਵਿਚ ਰਹੀਆਂ, ਅਸਾਂ ਪੂਰੀਆਂ ਕਰ ਵਿਖਾਉਣੀਆਂ ਨੇ। ਤੁਸਾਂ ਸਾਨੂੰ ਸਿਆਮ ਵਿੱਚ ਕੱਢਿਆ ਏ, ਅਸੀਂ ਹਾੜ੍ਹ ਮੁਸੀਬਤਾਂ ਪਾਉਣੀਆਂ ਨੇ।" ਸਾਡੀ ਉਮਰ ਉਸ ਵੇਲੇ ਛੋਟੀ ਸੀ ਪਰ ਸਾਨੂੰ ਇਹ ਨਹੀਂ ਸੀ ਪਤਾ ਕਿ ਬੰਕੋਕ ਵਿੱਚ ਵੀ ਅੰਗਰੇਜ਼ੀ ਰਾਜ ਦਾ ਐਨਾ ਜ਼ੋਰ ਸੀ ਕਿ ਏਥੇ ਵੀ ਉਹਨਾਂ ਦੇ ਖ਼ਿਲਾਫ਼ ਕੋਈ ਨਹੀਂ ਸੀ ਬੋਲ ਸਕਦਾ। ਬੰਕੋਕ ਦੀ ਸਾਧ-ਸੰਗਤ ਵਿੱਚ ਕੀਰਤਨ ਦਾ ਪਰਵਾਹ ਜਾਰੀ ਸੀ ਤੇ ਤਕਰੀਬਨ ਹਰ ਦੀਵਾਨ ਵਿੱਚ ਮਸਤੀ ਦਾ ਖੇੜਾ ਛਾ ਜਾਂਦਾ। ਸੰਤ ਪਰਤਾਪ ਸਿੰਘ ਜੀ ਮਸਤਾਨਾ ਜਦ ਉੱਚੀਆਂ ਸੁਰਾਂ ਵਿੱਚ ਵਿਛੋੜੇ ਦੇ ਸ਼ਬਦ ਪੜ੍ਹਦੇ ਤਾਂ ਉਸ ਵੇਲੇ ਦਾ ਵਰਣਨ ਕਲਮ ਰਾਹੀਂ ਬਿਆਨ ਕਰਨਾ ਬੜਾ ਮੁਸ਼ਕਿਲ ਹੈ। ਆਪ ਜੀ ਦੀਆਂ ਧਾਰਨਾਂ ਪੜ੍ਹੀਆਂ ਹੋਈਆਂ ਅੱਜ ਵੀ ਕੰਨਾਂ ਵਿੱਚ ਓਸੇ ਤਰ੍ਹਾਂ ਗੂੰਜਦੀਆਂ ਹਨ ਜਿਵੇਂ:- 1) ਪ੍ਰੇਮ ਮਾਹੀ ਦਾ ਪੈਂਡਾ ਲੰਮਾ, ਕਦਮਾਂ ਨਾਲ ਨਾ ਮੁੱਕੇ। ਸਿਰ ਦੇ ਕਦਮ ਬਣਾਈਏ ਜੇ ਕਰ ਤਾਂ ਏਹ ਪੈਂਡਾ ਮੁੱਕੇ, ਕਦੇ ਨਾ ਰੁਕੇ। 2) ਚਰਖੜੇ ਨੂੰ ਪਰਾਂ ਫੂਕ ਦੇ ਮਾਂ ਨੀ, ਹੁਣ ਮੇਰੀ ਲੱਗੀ ਸਾਹਿਬ ਨਾਲ ਪ੍ਰੀਤ। 3) ਜਿਨਾਂ ਲੱਗੇ ਪ੍ਰੇਮ ਤਮਾਚੇ, ਘਰ ਦੇ ਕੰਮੋਂ ਗਈਆਂ। 4) ਸਿਰ ਧਰ ਕੇ ਤਲੀ ਦੇ ਉੱਤੇ ਆ ਜਾ, ਜੇ ਤਉ ਤੈਨੇ ਪ੍ਰੇਮ ਖੇਲਨਾ।

ਸਾਧ-ਸੰਗਤ ਵਿੱਚ ਕੀਰਤਨ ਦਾ ਐਨਾ ਆਨੰਦ ਹੁੰਦਾ ਜਿਸ ਨੂੰ ਕਲਮ ਰਾਹੀਂ ਵਰਣਨ ਕਰਨਾ ਅਤਿ ਕਠਿਨ ਹੈ। ਸਿੰਘ ਸਭਾ ਗੁਰਦੁਆਰੇ ਵਾਲੇ ਗੁਰੂ ਨਾਨਕ ਜੀ ਅਤੇ ਦਸਮ ਪਾਤਸ਼ਾਹ ਦੇ ਅਵਤਾਰ ਪੁਰਬ ਮਨਾਉਂਦੇ ਤੇ ਨਾਲ ਹੀ ਕੀਰਤਨੀ ਜੱਥੇ ਦਾ ਪ੍ਰੋਗਰਾਮ ਰੱਖਕੇ ਬੇਨਤੀ ਲਿਖ ਭੇਜਦੇ ਤਾਂ ਉਨ੍ਹਾਂ ਨੂੰ ਕਹਿ ਭੇਜਣਾ 'ਢੋਲਕ ਵਜਾਉਂਦੇ ਤੇ ਕੀਰਤਨ ਕਰਦੇ ਆਵਾਂਗੇ' ਤੇ ਗੁਰਦੁਆਰੇ ਤੋਂ ਬਾਹਰ ਕੁਝ ਦੂਰੀ ਤੋਂ ਹੀ ਢੋਲਕ ਛੈਣਿਆਂ ਨਾਲ ਕੀਰਤਨ ਸ਼ੁਰੂ ਹੋ ਜਾਣਾ ਤੇ ਬਹੁਤ ਆਨੰਦ ਆਉਣਾ। ਢੋਲਕ ਛੈਣਿਆਂ ਦੀ ਆਵਾਜ਼ ਸੁਣਕੇ ਸੰਗਤ ਨੇ ਹੇਠਾਂ ਆ ਕੇ ਸਤਿਕਾਰ ਕਰਨਾ ਤੇ ਕੀਰਤਨ ਕਰਦਿਆਂ ਹੀ ਕੋਠੇ ਦੀ ਤੀਸਰੀ ਛੱਤ 'ਤੇ ਪਹੁੰਚਣਾ। ਇਸ ਤਰ੍ਹਾਂ 15-20 ਮਿੰਟ ਤੋਂ ਅੱਧਾ ਘੰਟਾ



ਸਮਾਂ ਲੰਘ ਜਾਣਾ। ਕਦੇ-ਕਦੇ ਕਹਿ ਦੇਣਾ ਕਿ ਕੀਰਤਨ ਦਾ ਸਮਾਂ ਬਹੁਤ ਥੋੜ੍ਹਾ ਹੁੰਦਾ ਹੈ ਤੇ ਆਪਣਾ ਮਨ ਨਹੀਂ ਭਰਦਾ ਅਤੇ ਗੁਰੂ ਨਾਨਕ ਦੇਵ ਜੀ ਦੇ ਪੁਰਬ 'ਤੇ ਆਪਣੀ ਧਰਮਸ਼ਾਲਾ ਹੀ ਇਹ ਉਤਸਵ ਮਨਾਉਣਾ।

ਸਿੰਘ ਸਭਾ ਗੁਰਦੁਆਰੇ ਦਾ ਭੋਗ ਤਾਂ ਰਾਤੀਂ ਸਾਢੇ ਗਿਆਰਾਂ ਜਾਂ ਬਾਰ੍ਹਾਂ ਵਜੇ ਪੈ ਜਾਂਦਾ ਤਾਂ ਉਥੋਂ ਦੀ ਸੰਗਤ ਨੇ ਜਦ ਆਪਣੇ ਘਰਾਂ ਨੂੰ ਵਾਪਿਸ ਜਾਣਾ ਤੇ ਨਾਮਧਾਰੀ ਧਰਮਸ਼ਾਲਾ ਕੋਲੋਂ ਲੰਘਣਾ ਤਾਂ ਕੀਰਤਨ ਦੀ ਧੁਨ ਸੁਣ ਕੇ ਫਿਰ ਇੱਥੇ ਆ ਬੈਠਣਾ। ਇਹ ਭੋਗ ਡੇਢ-ਦੋ ਵਜੇ ਪੈਣਾ। ਇਹ ਸਭ ਸ੍ਰੀ ਸਤਿਗੁਰੂ ਜੀ ਦੀ ਬਖ਼ਸ਼ਿਸ਼ ਦਾ ਫਲ ਹੈ।

ਸੰਨ 1940 ਵਿੱਚ ਮੇਰੇ ਵੱਡੇ ਭਰਾਤਾ ਸੰਤ ਕਿਰਪਾਲ ਸਿੰਘ ਜੀ ਵਿਹਾਰ ਕਰਕੇ ਜਪਾਨ ਗਏ। ਉਸ ਵੇਲੇ ਬੰਕੋਕ ਦੀ ਸਾਧ-ਸੰਗਤ ਨੇ ਅੱਸੂ ਦੇ ਪ੍ਰਯੋਗ ਸਮੇਂ ਰੋਜ਼ਾਨਾ ਇੱਕ ਵਰਨੀ ਪਾਠ (ਦਰਸ਼ਨ ਨਮਿਤ) ਕਰਨ ਦਾ ਪ੍ਰੋਗਰਾਮ ਉਲੀਕਿਆ। ਇਸ ਪਾਠ ਕਰਵਾਉਣ ਲਈ ਮੋਢੀ ਸੇਠ ਗੁਰਬਖਸ਼ ਸਿੰਘ ਜੀ 'ਪ੍ਰੀਤਮ' ਸਨ। ਉਸ ਵੇਲੇ ਸੰਤ ਫੂਲਾ ਸਿੰਘ ਜੀ ਸੇਠ ਤਰਲੋਕ ਸਿੰਘ ਦੇ ਨਾਲ ਆਪਣੀ ਕੱਪੜੇ ਦੀ ਦੁਕਾਨ ਤੇ ਖੁਰਾਟ (ਨਾਜ ਰਾਜ-ਸੀਮਾ) ਵਿਖੇ ਨਿਵਾਸ ਰੱਖਦੇ ਸਨ। ਰੋਜ਼ਾਨਾ ਪਾਠ ਕਰਨ ਦਾ ਪ੍ਰੋਗਰਾਮ ਸੁਣਕੇ ਉਹ ਬੰਕੋਕ ਵਿਖੇ ਆ ਗਏ। ਇਸ ਵਿੱਚ 28-30 ਪਾਠੀ ਹਰ ਰੋਜ਼ ਸਵੇਰੇ ਸਹਿ-ਕੇਸ਼ੀਂ ਇਸ਼ਨਾਨ ਕਰਕੇ ਅੰਮ੍ਰਿਤ ਵੇਲੇ 5 ਵਜੇ ਅਰਦਾਸ ਦੇ ਨਾਲ ਪਾਠ ਸ਼ੁਰੂ ਕਰ ਦਿੰਦੇ ਜਿਸਦਾ ਭੋਗ ਤਕਰੀਬਨ 7 ਵਜੇ ਪੈ ਜਾਂਦਾ ਅਤੇ ਇਸਦਾ ਮੋਖ ਬਹੁਤ ਥੋੜ੍ਹਾ ਰੱਖਿਆ ਗਿਆ ਸੀ। ਹਰ ਮਾੜੇ ਸਰੀਰ (ਮਾਇਆ ਕਰਕੇ) ਨੂੰ ਵੀ ਇਸਦੀ ਸਹੂਲਤ ਸੀ।

ਉਸ ਸਮੇਂ ਗ਼ੈਰ-ਨਾਮਧਾਰੀਆਂ ਨੇ ਵੀ ਇਸ ਪ੍ਰਯੋਗ ਸਮੇਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਨਮਿਤ ਪਾਠ ਕਰਵਾਏ ਤੇ ਕਦੇ-ਕਦੇ ਐਤਵਾਰ ਦੇ ਦਿਨ ਦੋ-ਦੋ ਪਾਠ ਵੀ ਹੋ ਜਾਂਦੇ (ਮੈਨੂੰ ਵੀ ਸ੍ਰੀ ਗ੍ਰੰਥ ਸਾਹਿਬ ਦੇ ਪਾਠ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਤੇ ਹੌਲੀ-ਹੌਲੀ ਰੋਜ਼ ਓਹੋ ਪਾਠ ਕਰਨ ਨਾਲ ਪਾਠ ਵੀ ਸਰਲ ਹੋ ਗਿਆ)। ਉਨ੍ਹਾਂ ਦਿਨਾਂ ਵਿਚ ਨੌਕਰੀ ਕਰਦਾ ਸਾਂ, ਪਰ ਇਸ ਪ੍ਰਯੋਗ ਵਿੱਚ ਹਿੱਸਾ ਲੈਣ ਕਰਕੇ ਜਾਂ ਲੰਗਰ ਦਾ ਪ੍ਰਸ਼ਾਦਾ ਛਕਣਾ ਜਾਂ ਘਰ ਦਾ ਛਕਣਾ ਸੀ, ਉਸ ਵੇਲੇ ਇੰਨਾ ਸੰਜਮ ਰੱਖਣਾ ਵੀ ਮੁਸ਼ਕਿਲ ਹੁੰਦਾ ਸੀ। ਜਿਨ੍ਹਾਂ ਗ਼ੈਰ-ਨਾਮਧਾਰੀਆਂ ਨੇ ਉਸ ਵੇਲੇ ਪਾਠ ਕਰਵਾਏ, ਜੋ ਜੋ ਨਾਮ ਯਾਦ ਰਹੇ, ਉਹ ਇਸ ਪ੍ਰਕਾਰ ਹਨ:- ਸ. ਲਾਭ ਸਿੰਘ ਨਰੂਲਾ, ਸ. ਲਾਭ ਸਿੰਘ ਮਦਾਨ, ਸ. ਦਿਆਲ ਸਿੰਘ ਫੁਲਰਵਰਨ ਤੇ ਇੱਕ ਦੋ ਸਰੀਰ ਹੋਰ ਹੋਣਗੇ। ਇਸ ਦੇ ਭੋਗ ਦੀ ਤਾਰੀਖ ਪਹਿਲੀ ਅੱਸੂ ਦੀ ਰੱਖੀ ਹੋਈ ਸੀ ਤੇ ਅਰਜ਼ ਕਰਨ ਵਾਲਿਆਂ ਵੱਲੋਂ ਪਾਠ ਜ਼ਿਆਦਾ ਲਿਖੇ ਜਾਣ ਕਰਕੇ ਇੱਕ ਖ਼ਾਸ ਇਕੱਤਰਤਾ ਸੇਠ ਗੁਰਮੁਖ ਸਿੰਘ ਜੀ ਦੇ ਬੰਗਲੇ ਫੈਯਾਥਾਈ ਵਿਖੇ ਕੀਤੀ ਗਈ (ਇਸ ਅਸਥਾਨ 'ਤੇ ਅੱਜ ਕੱਲ੍ਹ ਸੇਠ ਰਛਪਾਲ ਸਿੰਘ ਦਾ ਪਰਿਵਾਰ ਰਹਿੰਦਾ ਹੈ) ਅਤੇ ਸਮੂਹ ਸੰਗਤ ਦੀ ਰਾਇ ਨਾਲ ਇਹ ਮਤਾ ਪਾਸ ਕੀਤਾ ਗਿਆ ਕਿ ਜਿੰਨੇ ਪਾਠ ਆਏ ਲਿਖੇ ਗਏ ਹਨ, ਕੇਵਲ ਉਹ ਹੀ ਕੀਤੇ ਜਾਣਗੇ, ਅੱਗੇ ਲਈ ਹੋਰ ਪਾਠ

ਨਾ ਲਿਖਿਆ ਜਾਵੇ ਤੇ ਭੋਗ ਦਾ ਦਿਨ 25 ਅੱਸੂ ਨੂੰ ਦੁਸਹਿਰੇ ਵਾਲੇ ਦਿਨ ਰੱਖਿਆ ਗਿਆ (ਉਸ ਵੇਲੇ ਇਸ ਮੇਲੇ ਵਿੱਚ 86 ਜਾਂ 88 ਪਾਠ ਸਾਰੇ ਗਿਣਤੀ ਵਿੱਚ ਕੀਤੇ ਗਏ ਸਨ)। ਇਹ ਪ੍ਰਯੋਗ ਦੋ ਮਹੀਨੇ ਤੋਂ ਉੱਪਰ ਤੀਕ ਜਾਰੀ ਰਿਹਾ ਸੀ। ਇਸ ਪ੍ਰਯੋਗ ਤੋਂ ਇਹ ਫ਼ਾਇਦਾ ਹੋਇਆ, ਜੋ ਉਸ ਵੇਲੇ ਮੇਰੇ ਵਰਗੇ ਕਈ ਨਵੇਂ-ਨਵੇਂ ਪਾਠੀ ਤਿਆਰ ਹੋ ਗਏ।

ਇਸ ਪਾਠ ਦਾ ਦ੍ਰਿਸ਼ ਅੰਮ੍ਰਿਤ ਵੇਲੇ ਦਾ ਦੇਖਣ ਵਾਲਾ ਹੁੰਦਾ ਜਦ ਪਾਠੀ ਵਾਰੋ-ਵਾਰੀ ਉੱਚੀ ਸੁਰ ਨਾਲ ਬੋਲ ਕੇ ਪਾਠ ਅੱਧਾ ਪਤਰਾ ਸੁਣਾ ਕੇ ਕਰਦੇ ਤੇ ਉਸ ਵੇਲੇ ਸਲੋਕ ਕਬੀਰ ਦੇ ਜਾਂ ਫ਼ਰੀਦ ਜੀ ਦੇ ਸੰਤ ਦਿਆਲ ਸਿੰਘ ਪੜ੍ਹਦੇ ਤੇ ਕਈ ਵਾਰੀ ਆਪ ਪਾਠ ਕਰਦਿਆਂ ਵੈਰਾਗੀ ਹੋ ਜਾਣਾ। ਇਸ ਮੇਲੇ ਸਮੇਂ ਸੇਠ ਪਰਿਵਾਰ 'ਚੋਂ ਸੇਠ ਗੁਰਮੁਖ ਸਿੰਘ, ਸੇਠ ਨਰੈਣ ਸਿੰਘ 'ਬੀਰ', ਸੇਠ ਮੋਹਰ ਸਿੰਘ, ਸੇਠ ਪਿਆਰਾ ਸਿੰਘ, ਸੇਠ ਰਛਪਾਲ ਸਿੰਘ ਵੀ ਏਥੇ ਸਨ। ਸੇਠ ਗੁਰਮੁਖ ਸਿੰਘ ਜੀ ਤਾਂ ਇਸ਼ਨਾਨ ਕਰਕੇ ਅੰਮ੍ਰਿਤ ਵੇਲੇ ਸਾਢੇ ਤਿੰਨ ਵਜੇ ਦੇ ਕਰੀਬ ਹੀ ਰੋਜ਼ ਧਰਮਸ਼ਾਲਾ ਪਹੁੰਚ ਜਾਂਦੇ ਸਨ। ਉਸ ਵੇਲੇ ਇੱਕਲੇ ਧਰਮਸ਼ਾਲਾ ਉੱਪਰ ਆਪ ਹੀ ਸ਼ਬਦ ਪੜ੍ਹਦੇ ਤੇ ਨਾਲ ਨ੍ਰਿਤ ਵੀ ਕਰਦੇ। ਇਹ ਦ੍ਰਿਸ਼ ਇੱਕ ਦਿਨ ਪਿਤਾ ਜੀ ਨੇ ਸਵੇਰੇ ਪਹੁੰਚ ਕੇ ਆਪ ਅੱਖੀਂ ਵੇਖਿਆ ਪੌੜੀਆਂ ਵਿੱਚ ਖੜ੍ਹੋ ਕੇ। ਜਦ ਸੇਠ ਜੀ ਨੂੰ ਕਿਸੇ ਦੇ ਆਉਣ ਦਾ ਖੜਾਕ ਹੋਇਆ ਤਾਂ ਆਪ ਆਪਣੇ ਆਸਣ 'ਤੇ ਜਾ ਬੈਠੇ।

ਇਸ ਦੇ ਨਾਲ ਹੀ ਸੰਤ ਜੀ ਪਾਠੀਆਂ ਦੀ ਹਾਜ਼ਰੀ ਲਾਉਂਦੇ। ਮੈਨੂੰ ਆਪਣੇ ਦਿਲ ਵਿੱਚ ਬਹੁਤ ਖ਼ੁਸ਼ੀ ਹੋਈ ਕਿ ਇਸ ਪ੍ਰਯੋਗ ਵਿੱਚ ਮੈਂ ਇੱਕ ਦਿਨ ਵੀ ਗ਼ੈਰ-ਹਾਜ਼ਿਰ ਨਹੀਂ ਸੀ ਹੋਇਆ। ਇਹ ਬੰਕੋਕ ਦੀ ਸੰਗਤ ਲਈ ਇੱਕ ਇਤਿਹਾਸਕ ਮੇਲਾ ਸੀ। ਸਾਧ-ਸੰਗਤ ਨੇ ਮਤਾ ਪਾਸ ਕਰਕੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਰਾਹੀਂ ਬੇਨਤੀ ਲਿਖ ਭੇਜੀ ਜੋ ਭੋਗ ਦਾ ਦਿਨ ਅਗਾਂਹ ਨਿਯਤ ਕੀਤਾ ਹੈ ਤਾਂ ਉਸ ਤੋਂ ਕੁਝ ਦਿਨਾਂ ਬਾਅਦ ਹੀ 'ਸਤਿਜੁਗ' ਰਾਹੀਂ ਇਹ ਲਿਖਿਆ ਗਿਆ ਕਿ ਦੇਸ਼ ਵਿਚ ਵੀ ਸ੍ਰੀ ਸਤਿਗੁਰੂ ਜੀ ਨੇ ਪ੍ਰਯੋਗ ਦੇ ਭੋਗ ਦਾ ਦਿਨ ਦੁਸਹਿਰੇ ਵਾਲੇ ਦਿਨ ਨਿਯਤ ਕੀਤਾ ਹੈ ਤਾਂ ਸਾਧ-ਸੰਗਤ ਵਿੱਚ ਇੱਕ ਖ਼ੁਸ਼ੀ ਦੀ ਲਹਿਰ ਦੌੜ ਗਈ ਕਿ ਗਰੀਬ-ਨਿਵਾਜ਼ ਜੀ ਜਾਣੀ-ਜਾਣ ਬਿਰਦ-ਪਾਲਕ ਹਨ ਤੇ ਕਿਵੇਂ ਉਹ ਆਪਣੇ ਸੇਵਕਾਂ ਦੀ ਲੱਜਿਆ ਰੱਖਦੇ ਹਨ।

ਭੋਗ ਵਾਲੇ ਦਿਨ ਧਰਮਸ਼ਾਲਾ ਦੇ ਨੇੜੇ ਹੀ ਇੱਕ ਖੇਡ ਮੈਦਾਨ ਵਿੱਚ ਪੰਡਾਲ ਬਣਾਇਆ ਗਿਆ ਤੇ ਨਾਲ ਹੀ ਸਵੇਰੇ ਅੰਮ੍ਰਿਤ ਵੇਲੇ ਵਰਨੀ ਪਾਠ ਇਸੇ ਪੰਡਾਲ ਵਿੱਚ ਕੀਤੇ ਗਏ ਜੋ ਗਿਣਤੀ ਵਿੱਚ ਦੋ ਪਾਠ ਸਨ। ਇਹ ਵੀ ਜੀਵਨ ਵਿੱਚ ਇੱਕ ਨਾ ਭੁੱਲਣ ਵਾਲਾ ਨਜ਼ਾਰਾ ਸੀ। ਜਦ ਭੋਗ ਤੋਂ ਬਾਅਦ ਸਭ ਪਾਠੀਆਂ ਨੇ ਨੰਗੇ ਪੈਰੀਂ ਸੀਸ 'ਤੇ ਬੀੜਾਂ ਰੱਖ ਕੇ ਕੀਰਤਨ ਕਰਦਿਆਂ ਇਹ ਧਰਮਸ਼ਾਲਾ ਪਹੁੰਚਾਈਆਂ। ਉਸ ਵੇਲੇ ਸ੍ਰੀ ਗੁਰੂ ਸਿੰਘ ਸਭਾ ਵਾਲਿਆਂ ਨੇ ਚੰਗਾ ਸਹਿਯੋਗ ਦਿੱਤਾ। ਸਵੇਰੇ ਸ਼ਾਮ ਦੇ ਦੀਵਾਨ ਵਿੱਚ ਵੀ ਉਨ੍ਹਾਂ ਕਾਫੀ ਗਿਣਤੀ ਵਿੱਚ ਹਾਜ਼ਰੀ ਭਰੀ ਸੀ। ਸ਼ਾਮ ਦੇ ਦੀਵਾਨ ਵਿੱਚ ਇੱਕ ਵੱਡਾ ਹਵਨ ਕੀਤਾ ਗਿਆ ਤੇ ਸੰਤ ਪਰਤਾਪ ਸਿੰਘ 'ਮਸਤਾਨਾ' ਜੀ ਦੀ ਅਗਵਾਈ ਹੇਠ



ਕੀਰਤਨ ਹੋਇਆ ਜਿਸਦਾ ਬਹੁਤ ਹੀ ਆਨੰਦ ਸੀ। ਉਸ ਉਪਰੰਤ ਸੇਠ ਗੁਰਮੁਖ ਸਿੰਘ ਜੀ, ਸੇਠ ਨਰੈਣ ਸਿੰਘ ਜੀ 'ਬੀਰ', ਸੰਤ ਕੇਸਰ ਸਿੰਘ ਜੀ, ਸੰਤ ਕਰਤਾਰ ਸਿੰਘ ਨਰੂਲਾ ਆਦਿਕ ਬਹੁਤ ਸੱਜਣਾਂ ਨੇ ਉੱਠ ਕੇ ਭਾਸ਼ਨ ਦਿੱਤੇ। ਉਸ ਵੇਲੇ ਸਾਨੂੰ (ਇਕਬਾਲ ਸਿੰਘ, ਸੁਰਜੀਤ ਸਿੰਘ ਚਾਵਲਾ ਤੇ ਗੁਰਬਖਸ਼ ਸਿੰਘ 'ਹੰਸ') ਵੀ ਪ੍ਰਦੇਸੀ ਪ੍ਰੀਤਮ ਦੀ ਯਾਦ ਵਿੱਚ ਸਾਧ-ਸੰਗਤ ਵਿੱਚ ਖੜ੍ਹੋ ਕੇ ਇੱਕ ਛੋਟਾ ਜਿਹਾ ਗੀਤਾ ਭਰਿਆ ਪ੍ਰਸੰਗ ਸੁਣਾਉਣ ਦਾ ਅਵਸਰ ਮਿਲਿਆ। ਇਸ ਵਿੱਚ ਸਤਿਗੁਰੂ ਜੀ ਦੇ ਚਰਨਾਂ ਵਿੱਚ ਦਰਸ਼ਨ ਦੇਣ ਦੀ ਮੰਗ ਸੀ ਅਤੇ ਸਾਡੇ ਲਈ ਇਹ ਪਹਿਲਾ ਅਵਸਰ ਸੀ ਜੋ ਇਸ ਪ੍ਰਕਾਰ ਸੁਣਾਇਆ ਗਿਆ ਪ੍ਰਸੰਗ ਸਾਧ-ਸੰਗਤ ਨੇ ਸ਼ਲਾਘਾ ਨਾਲ ਸਰਵਣ ਕੀਤਾ। ਉਸ ਵੇਲੇ ਜੋ ਗੀਤ ਪੜ੍ਹਿਆ ਗਿਆ ਸੀ ਉਹ ਇਸ ਪ੍ਰਕਾਰ ਸੀ 'ਸਈਓ ਸੱਲ ਬਿਰਹੋਂ ਦਾ, ਸੀਨਾ ਭੁੰਨ ਭੁੰਨ ਖਾਵੇ।' ਗੁਰਬਖਸ਼ ਸਿੰਘ 'ਹੰਸ' ਲਈ ਇਹ ਪਹਿਲਾ ਮੌਕਾ ਸੀ ਜੋ ਸਾਧ-ਸੰਗਤ ਵਿੱਚ ਖੜ੍ਹੋ ਕੇ ਸਾਡਾ ਸਾਥ ਦਿੱਤਾ ਸੀ। ਉਸ ਵੇਲੇ ਹਾਰਮੋਨੀਅਮ ਵਾਜਾ ਵਜਾਉਣ ਦਾ ਅਵਸਰ ਇਕਬਾਲ ਸਿੰਘ ਨੂੰ ਮਿਲਿਆ ਜੋ ਨਾਲ-ਨਾਲ ਪ੍ਰਸੰਗ ਵੀ ਸੁਣਾ ਰਿਹਾ ਸੀ।

ਇੱਕ ਹੋਰ ਪੁਰਾਣਾ ਬਚਨ ਬਜ਼ੁਰਗਾਂ ਤੋਂ ਸੁਣਿਆ ਹੋਇਆ ਯਾਦ ਆਇਆ ਲਿਖ ਰਿਹਾ ਹਾਂ ਜੋ ਇਸ ਪ੍ਰਕਾਰ ਹੈ ਕਿ ਪੁਰਾਣੇ ਸਮੇਂ ਦੇ ਸਿੱਖਾਂ ਦੇ ਵਿਚਾਰ ਕਿਹੋ ਜਿਹੇ ਹੁੰਦੇ ਸਨ। ਉਨ੍ਹਾਂ ਦਿਨਾਂ ਵਿੱਚ ਕੇਵਲ ਰਾਤ ਦੇ ਦੀਵਾਨ ਲੱਗਦੇ ਸਨ ਤੇ ਕਈ ਸਿੱਖ ਸੰਗਤ ਵਿਚ ਕੁਵੇਲੇ ਭਾਵ ਦੇਰੀ ਨਾਲ ਪਹੁੰਚਦੇ, ਪੁੱਛਣ 'ਤੇ ਕੋਈ ਬਹਾਨਾ ਪਾ ਛੱਡਦੇ। ਇਸ ਲਈ ਸਾਧ-ਸੰਗਤ ਨੇ ਇੱਕ ਮਤਾ ਪਾਸ ਕੀਤਾ ਕਿ ਕੋਈ ਵੀ ਸਿੱਖ ਨਿਯਤ ਕੀਤੇ ਸਮੇਂ ਤੋਂ ਪਿੱਛੋਂ ਪਹੁੰਚਿਆ ਤਾਂ ਉਸਨੂੰ ਸਾਧ-ਸੰਗਤ ਵਿੱਚ ਦੰਡ ਲੱਗੇਗਾ। ਦੰਡ ਇਸ ਪ੍ਰਕਾਰ ਸੀ: 'ਉਹ ਸਿੱਖ ਧਰਮਸ਼ਾਲਾ ਦਾ ਸੁਨਹਿਰਾ, ਜੋ ਵਜ਼ਨ ਵਿੱਚ ਬਹੁਤ ਭਾਰਾ ਸੀ, ਸਾਧ-ਸੰਗਤ ਵਿੱਚ ਚੁੱਕੇ ਅਤੇ ਜੇ ਉਹ ਨਾ ਚੁੱਕ ਸਕੇ ਤਾਂ ਸਵਾ ਟਿਕਲ (ਉਸ ਵੇਲੇ ਟਿਕਲ ਦੀ ਕੀਮਤ ਬਹੁਤ ਜ਼ਿਆਦਾ ਸੀ) ਦੰਡ ਭਰੇ।'

ਅੱਜ ਦੇ ਸਮੇਂ ਦੇ ਹਿਸਾਬ ਨਾਲ ਉਸ ਸਮੇਂ ਦਾ ਸਵਾ ਟਿਕਲ ਸੌ ਟਿਕਲ ਤੋਂ ਉੱਤੇ ਕੀਮਤ ਰੱਖਦਾ ਹੈ। ਸਾਧ-ਸੰਗਤ ਵਿੱਚ ਕਦੇ-ਕਦਾਈਂ ਕੋਈ ਨਾ ਕੋਈ ਸਿੱਖ ਦੇਰੀ ਨਾਲ ਪਹੁੰਚਣ 'ਤੇ ਉਸਨੂੰ ਸੁਨਿਹਰਾ ਚੁਕਾਇਆ ਜਾਂਦਾ। ਇੱਕ ਦੀਵਾਨ ਸਮੇਂ ਉਸ ਵੇਲੇ ਦੇ ਸੂਬਾ ਸੇਠ ਦਿਆਲ ਸਿੰਘ ਜੀ ਵੀ ਦੇਰੀ ਨਾਲ ਪਹੁੰਚੇ। ਜਦੋਂ ਸਾਧ-ਸੰਗਤ ਨੇ ਉਨ੍ਹਾਂ ਨੂੰ ਵੀ ਦੰਡ ਭਰਨ ਨੂੰ ਕਿਹਾ ਤਾਂ ਸਭ ਦੇ ਮਨ ਵਿੱਚ ਖ਼ਿਆਲ ਸੀ ਇਹ ਸੂਬਾ ਹਨ ਤੇ ਧਨੀ ਵੀ, ਇਹ ਮਾਇਆ ਦਾ ਦੰਡ ਪ੍ਰਵਾਨ ਕਰਨਗੇ। ਪਰੰਤੂ ਉਹਨਾਂ ਨੇ ਸਾਧ-ਸੰਗਤ ਵਿਚ ਸੁਨਹਿਰਾ ਚੁੱਕ ਕੇ ਦੰਡ ਨੂੰ ਪ੍ਰਵਾਨ ਕੀਤਾ। ਕੁਝ ਸਮੇਂ ਬਾਅਦ ਪਤਾ ਲੱਗਿਆ ਕਿ ਉਹ ਜਾਣ-ਬੁੱਝ ਕੇ ਦੇਰੀ ਨਾਲ ਆਏ ਸਨ ਤਾਂ ਕਿ ਜਾਣ ਸਕਣ ਕਿ ਸੰਗਤ ਉਨ੍ਹਾਂ ਨੂੰ ਸੂਬਾ ਜਾਣਕੇ ਦੰਡ ਲਾਉਂਦੀ ਹੈ ਕਿ ਨਹੀਂ ਤੇ ਉਨ੍ਹਾਂ ਨੇ ਸੁਨਿਹਰਾ ਵੀ ਇਸੇ ਕਰਕੇ ਚੁੱਕਿਆ ਸੀ ਕਿ ਇਹ ਨਾ ਕਿਹਾ ਜਾਵੇ ਕਿ ਉਨ੍ਹਾਂ ਨੇ ਧਨੀ ਹੋਣ ਕਰਕੇ ਮਾਇਆ ਦਾ ਦੰਡ ਪ੍ਰਵਾਨ ਕੀਤਾ ਹੈ। ਸੋ ਇਹ ਨਿਯਮ ਵੀ ਬਹੁਤ ਚਿਰ ਜਾਰੀ ਰਿਹਾ।

ਸਮੇਂ ਦਾ ਹਾਲ ਲਿਖਦਿਆਂ-ਲਿਖਦਿਆਂ ਪੁਰਖਾਂ ਦੇ ਬਚਨ ਯਾਦ ਆਉਣ 'ਤੇ

ਉਨ੍ਹਾਂ ਨੂੰ ਇਸ ਲਈ ਲਿਖ ਰਿਹਾ ਹਾਂ ਮਤਾਂ ਫੇਰ ਨਾ ਭੁੱਲ ਜਾਣ। ਕੁੱਝ ਬਚਨ ਤਾਂ ਅੱਖੀਂ ਡਿੱਠੇ-ਸੁਣੇ ਹੋਏ ਹਨ ਤੇ ਕੁਝ ਕੁ ਦਾ ਵੇਰਵਾ ਦੁਬਾਰਾ ਬਜ਼ੁਰਗਾਂ ਪਾਸੋਂ ਸੁਣਕੇ ਲਿਖਣ ਦਾ ਯਤਨ ਕੀਤਾ ਹੈ। ਜੇ ਕੋਈ ਫ਼ਰਕ ਆ ਜਾਵੇ ਤਾਂ ਖ਼ਿਮਾਂ ਪ੍ਰਦਾਨ ਕਰਨੀ ਜੀ।

ਕੀਰਤਨ ਕਰਨ ਵਾਲੇ ਸੱਜਣ ਤਾਂ ਕੀਰਤਨ ਕਰਦੇ ਸਨ ਤੇ ਕਦੇ ਜੋਟੀਆਂ ਦੇ ਸ਼ਬਦ ਪੁਰਾਣੇ ਢੰਗ ਨਾਲ ਵੀ ਪੜ੍ਹਦੇ ਤੇ ਸਾਰੀ ਸੰਗਤ ਨੂੰ ਪ੍ਰੇਰਣਾ ਦਿੰਦੇ ਕਿ ਕੋਈ ਸੱਜਣ ਵੀ ਇਸਦਾ ਸਾਥ ਦੇਣ ਤੋਂ ਵਾਂਝਿਆਂ ਨਾ ਰਹੇ। ਫਿਰ ਵੀ ਕਈ ਸਿੱਖ ਝਕ ਜਾਂਦੇ ਨਾਲ ਬੋਲਣ ਤੋਂ ਸੰਕੋਚ ਕਰਦੇ ਤਾਂ ਫਿਰ ਉਸ ਲਈ ਸਾਧ-ਸੰਗਤ ਨੇ ਇਹ ਨਿਯਮ ਬਣਾਇਆ ਕਿ ਹਰ ਦੀਵਾਨ ਸਮੇਂ ਉਹ ਸਿੱਖ ਖੜ੍ਹਾ ਹੋ ਕੇ ਇੱਕ ਸ਼ਬਦ ਸੁਣਾਇਆ ਕਰਨ, ਇਸ ਤਰ੍ਹਾਂ ਬਾਣੀ ਵੀ ਕੰਠ ਹੋਵੇਗੀ ਤੇ ਹਰ ਇੱਕ ਨੂੰ ਕੀਰਤਨ ਕਰਨ ਦਾ ਅਭਿਆਸ ਵੀ ਹੋਵੇਗਾ। ਸੋ ਇਸ ਚਾਅ ਦੇ ਨਾਲ ਸੰਗਤ ਦੀ ਹਾਜ਼ਰੀ ਵੀ ਜ਼ਿਆਦਾ ਹੁੰਦੀ ਕਿ ਅੱਜ ਉਹਨਾਂ ਪਾਸੋਂ ਸੁਣਿਆ ਜਾਵੇਗਾ। ਜਿਨ੍ਹਾਂ ਨੇ ਕਦੇ ਕੀਰਤਨ ਨਹੀਂ ਸੀ ਕੀਤਾ, ਉਹਨਾਂ ਵਿੱਚੋਂ ਕੁਝ ਕੁ ਨਾਮ ਯਾਦ ਹਨ ਜੋ ਇਸ ਪ੍ਰਕਾਰ ਹਨ: ਸੇਠਾਂ ਦੇ ਪਰਿਵਾਰ ਤੋਂ ਸ਼ੁਰੂ ਹੋ ਕੇ ਫਿਰ ਸੰਤ ਫੂਲਾ ਸਿੰਘ ਜੀ, ਪਿਤਾ ਈਸ਼ਰ ਸਿੰਘ ਜੀ ਮਨਚੰਦਾ, ਲਾਲ ਸਿੰਘ ਕੱਕੜਾਂ ਦਾ, ਭੋਲਾ ਸਿੰਘ ਕੁਕਰੇਜਾ, ਦੂਲਾ ਸਿੰਘ ਸੁਨਿਆਰਾ ਸਿੱਖ ਬੈਂਕੇ ਚੀਮੇ ਦਾ ਆਦਿਕ।

ਇਕ ਹਫ਼ਤੇ ਗਿਆਨ ਸਿੰਘ ਕੁਕਰੇਜਾ (ਸੇਠ ਜਸਵੰਤ ਸਿੰਘ ਦਾਨੀ ਦਾ ਪਿਤਾ) ਦੀ ਵਾਰੀ ਆ ਗਈ। ਬਹੁਤਿਆਂ ਦੇ ਮਨ ਵਿੱਚ ਇਹ ਸੀ ਕਿ ਅੱਜ ਰਹਿ ਜਾਏਗਾ ਕਿਉਂ ਕਿ ਇਸ ਨੇ ਕਦੇ ਵੀ ਕੀਰਤਨ ਦੇ ਨਾਲ ਸਾਥ ਨਹੀਂ ਸੀ ਦਿੱਤਾ ਤੇ ਨਾ ਹੀ ਆਪ ਸ਼ਬਦ ਪੜ੍ਹਿਆ ਹੈ। ਪਰੰਤੂ ਉਸ ਨੇ ਸਾਧ-ਸੰਗਤ ਦਾ ਹੁਕਮ ਮੰਨ ਕੇ ਖੜ੍ਹਾ ਹੋ ਕੇ ਪਹਿਲੀ ਤੁਕ ਪੜ੍ਹੀ ਤਾਂ ਸਾਰੀ ਸੰਗਤ ਦੇ ਮਨਾਂ ਅੰਦਰ ਉਸ ਤੁਕ ਦਾ ਸਵਾਦ ਆ ਗਿਆ। ਉਹ ਤੁਕ ਮੈਨੂੰ ਹਾਲੇ ਵੀ ਯਾਦ ਹੈ ਜੋ ਇਸ ਪ੍ਰਕਾਰ ਹੈ: 'ਚੀਨੀ ਵਾਲੇ ਦਾ ਨਜ਼ਾਰਾ ਮਿਲਦਾ ਮਰ ਮਰ ਕੇ'। ਸੋ ਸਾਧ-ਸੰਗਤ ਵਿੱਚ ਉਹਨਾਂ ਦਿਨਾਂ ਵਿੱਚ ਕਿੰਨੀ ਲਗਨ ਹੁੰਦੀ ਸੀ ਕਿ ਹਰ ਇੱਕ ਨੂੰ ਮੌਕਾ ਦਿੱਤਾ ਜਾਂਦਾ ਸੀ।

ਸ੍ਰੀ ਸਤਿਗੁਰੂ ਜੀ ਜਦ ਸੰਨ 1934 ਵਿੱਚ ਪਹਿਲੀ ਵਾਰੀ ਸਿਆਮ ਦੀ ਧਰਤੀ ਨੂੰ ਭਾਗ ਲਾਏ ਸਨ ਤਾਂ ਉਨ੍ਹਾਂ ਦੇ ਵਾਪਿਸ ਦੇਸ਼ ਜਾਣ ਤੋਂ ਬਾਅਦ ਸਾਧ-ਸੰਗਤ ਨੇ ਵਿਚਾਰ ਕੀਤੀ ਕਿ ਇਸ ਵਾਰੀ ਸਾਧ-ਸੰਗਤ ਦਾ ਹਿੱਸਾ ਮਾਇਆ ਵਿੱਚ ਬਹੁਤ ਥੋੜ੍ਹਾ ਪਿਆ ਹੈ, ਬਹੁਤਾ ਸੇਠ ਪਰਿਵਾਰ ਦਾ ਹਿੱਸਾ ਹੈ, ਅੱਗੋਂ ਲਈ ਇੱਕ ਫੰਡ ਕਾਇਮ ਕੀਤਾ ਜਾਵੇ ਜਿਸ ਨਾਲ ਉਗਰਾਹੀ ਕਰਨ ਵੇਲੇ ਸੰਗਤ ਨੂੰ ਤਕਲੀਫ਼ ਨਾ ਹੋਵੇ ਅਤੇ ਇਹ ਫੰਡ ਕੇਵਲ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਨਮਿਤ ਹੀ ਹੋਵੇ। ਇਸ ਫੰਡ ਨੂੰ ਸ਼ੁਰੂ ਕੀਤਿਆਂ ਅਜੇ ਥੋੜ੍ਹਾ ਸਮਾਂ ਹੀ ਬੀਤਿਆ ਸੀ ਕਿ ਇੱਕ ਸਿੱਖ ਭੋਲਾ ਸਿੰਘ ਕੁਕਰੇਜਾ ਨੇ ਸਾਧ-ਸੰਗਤ ਵਿੱਚ ਬੈਠਿਆਂ ਪੁੱਛਿਆ ਕਿ ਨਾਮਧਾਰੀ ਧਰਮਸ਼ਾਲਾ ਦੀ ਆਮਦਨ ਦਾ ਕੀ ਹਿਸਾਬ ਹੈ? ਹਰ ਮਹੀਨੇ ਸੰਗਤ ਪਾਸੋਂ ਸੰਗਰਾਂਦ ਵਾਲੇ ਦਿਨ ਮਾਇਆ ਆਉਂਦੀ ਹੈ। ਸ੍ਰੀ ਗ੍ਰੰਥ ਸਾਹਿਬ ਨੂੰ ਵੀ ਮੱਥਾ ਟੇਕਿਆ ਜਾਂਦਾ ਹੈ ਤੇ ਗੁਰਦੁਆਰੇ ਥੱਲੇ ਦੁਕਾਨਾਂ ਦਾ ਕਿਰਾਇਆ ਵੀ ਆਉਂਦਾ ਹੈ ਤੇ ਸੇਵਾਦਾਰ ਕੇਵਲ ਇੱਕੋ ਹੈ। ਸੋ ਇਸ ਵਾਰ ਕਿੰਨੀ ਕੁ ਮਾਇਆ ਇਕੱਠੀ



ਹੋਈ ਹੋਵੇਗੀ? ਉਸਦੀ ਗੱਲ ਨੂੰ ਸੁਣ ਕੇ ਅਣਸੁਣਿਆਂ ਜਿਹਾ ਕਰ ਦਿੱਤਾ ਗਿਆ ਪਰ ਫੇਰ ਦੋ-ਤਿੰਨ ਹਫ਼ਤੇ ਬਾਅਦ ਉਸਨੇ ਫੇਰ ਇਹੀ ਗੱਲ ਛੇੜੀ ਤਾਂ ਵਿਚੋਂ ਕਿਸੇ ਨੇ ਜਵਾਬ ਦਿੱਤਾ ਕਿ ਇਹ ਗੁਰਦੁਆਰਾ ਸੇਠਾਂ ਦਾ ਹੈ ਤੇ ਹੋਰ ਕਿਸੇ ਨੂੰ ਕੋਈ ਹੱਕ ਨਹੀਂ ਇਸ ਬਾਰੇ ਪੁੱਛਣ ਦਾ। ਇਸ ਤੇ 'ਭੋਲਾ ਸਿੰਘ ਨੇ ਇਹ ਗੱਲ ਕਹੀ ਕਿ ਇਹ ਜਗ੍ਹਾ ਭਾਵੇਂ ਸੇਠਾਂ ਦੀ ਹੈ, ਪਰ ਇਸ ਦੀ ਆਮਦਨ ਵਿੱਚ ਸਾਰੀ ਸੰਗਤ ਦਾ ਹਿੱਸਾ ਹੈ। ਸੋ ਇਸਦਾ ਹਿਸਾਬ ਜ਼ਰੂਰ ਹੋਣਾ ਚਾਹੀਦਾ ਹੈ। ਪਰ ਉਸਦੀ ਗੱਲ ਵੱਲ ਪੂਰਾ ਧਿਆਨ ਨਾ ਦਿੱਤਾ ਗਿਆ।

ਜਦ ਉਸਨੇ ਫੇਰ ਇਸ ਗੱਲ ਨੂੰ ਉਠਾਉਣਾ ਚਾਹਿਆ ਤਾਂ ਹਰ ਮਹੀਨੇ ਰੱਖੇ ਇੱਕ ਅਖੰਡ ਪਾਠ ਸਮੇਂ ਗੁਰਦੁਆਰੇ ਦੀ ਦੂਜੀ ਛੱਤ 'ਤੇ ਚਾਰ-ਪੰਜ ਸਿੱਖਾਂ ਨੇ ਭੋਲਾ ਸਿੰਘ ਨੂੰ ਮਾਰਿਆ ਕੁੱਟਿਆ। ਉਸੇ ਵੇਲੇ ਮੇਰੇ ਪਿਤਾ ਜੀ ਸੰਤ ਈਸ਼ਰ ਸਿੰਘ ਜੀ ਪਹੁੰਚ ਗਏ ਤੇ ਉਸ ਨੂੰ ਮਾਰ ਪੈਂਦਿਆਂ ਨੂੰ ਛੁਡਾਇਆ। ਜਿਨ੍ਹਾਂ ਸਿੱਖਾਂ ਨੇ ਉਸਨੂੰ ਮਾਰਿਆ, ਉਨ੍ਹਾਂ ਦੇ ਨਾਮ ਇਸ ਪ੍ਰਕਾਰ ਸਨ: ਸੰਤ ਸੁੰਦਰ ਸਿੰਘ ਸੇਵਕ, ਸੰਤ ਕਿਰਪਾਲ ਸਿੰਘ 'ਰਮਲੀ', ਸੰਤ ਭਗਤ ਸਿੰਘ 'ਪ੍ਰੇਮੀ', ਸ. ਕਰਮ ਸਿੰਘ ਤੇ ਇੱਕ-ਅੱਧ ਹੋਰ ਸਰੀਰ ਸੀ। ਇਹ ਸਾਰੇ ਸੁਨਿਆਰੇ ਸਿੱਖ ਸਨ। ਭੋਲਾ ਸਿੰਘ ਨੇ ਆਪਣੇ ਵੱਡੇ ਭਰਾ ਗਿਆਨ ਸਿੰਘ ਦੀ ਮੱਦਦ ਨਾਲ ਇਹਨਾਂ ਸਭ ਨੂੰ ਠਾਣੇ ਪਕੜਵਾਇਆ। ਅੰਤ ਵਿੱਚ ਅਦਾਲਤ ਵਿੱਚ ਇਹਨਾਂ ਨੂੰ ਇਸ ਦੋਸ਼ ਲਈ ਜੁਰਮਾਨਾ ਵੀ ਹੋਇਆ ਅਤੇ ਇਸ ਦੇ ਨਾਲ ਉਹ ਫੰਡ ਜਿਸਦਾ ਨਾਮ 'ਗੁਰ-ਦਰਸ਼ਨ ਫੰਡ' ਰੱਖਿਆ ਸੀ, ਉਹ ਵੀ ਚੱਲਣੋਂ ਬੰਦ ਹੋ ਗਿਆ (ਬਜ਼ੁਰਗਾਂ ਪਾਸੋਂ ਸੁਣਿਆ ਹੈ ਕਿ ਉਸ ਵੇਲੇ ਸੰਗਤ ਵਿੱਚ ਸੇਠ ਪਰਿਵਾਰ ਦਾ ਬਹੁਤ ਜ਼ੋਰ ਸੀ ਤੇ ਉਹ ਨਹੀਂ ਸੀ ਚਾਹੁੰਦੇ ਕਿ ਕੋਈ ਅਜਿਹਾ ਫੰਡ ਤਿਆਰ ਹੋਵੇ ਜੋ ਪੁੱਛ-ਗਿੱਛ ਦੇ ਘੇਰੇ ਵਿੱਚ ਆਵੇ।

ਇਸ ਉੱਪਰ ਲਿਖੀ ਘਟਨਾ ਵਾਪਰੀ ਨੂੰ ਅਜੇ ਥੋੜ੍ਹਾ ਚਿਰ ਹੀ ਲੰਘਿਆ ਸੀ ਕਿ ਸਾਧ-ਸੰਗਤ ਵਿੱਚ ਫੁੱਟ ਪੈ ਗਈ ਅਤੇ ਨਾਮਧਾਰੀ ਸੁਨਿਆਰੇ ਸਿੱਖਾਂ ਨੇ ਧਰਮਸ਼ਾਲਾ ਜਾਣਾ ਛੱਡ ਦਿੱਤਾ ਅਤੇ ਆਪਣੇ ਘਰਾਂ ਵਿੱਚ ਹੀ ਕੀਰਤਨ-ਕਥਾ ਆਦਿ ਕਰਨ ਲੱਗ ਪਏ। ਸਾਧ-ਸੰਗਤ ਵਿੱਚ ਇੱਕ ਸੁੰਦਰ ਸਿੰਘ ਸੇਵਕ ਤੋਂ ਬਿਨਾਂ ਹੋਰ ਕੋਈ ਵਾਜਾ ਵਜਾਉਣਾ ਨਹੀਂ ਸੀ ਜਾਣਦਾ ਪਰ ਮੇਰੇ ਭਰਾਤਾ ਕਦੇ-ਕਦਾਈਂ ਸਾਧ-ਸੰਗਤ ਵਿੱਚ ਜਾ ਕੇ ਵਾਜੇ ਨਾਲ ਸ਼ਬਦ ਪੜ੍ਹਦੇ ਹੁੰਦੇ ਸਨ। ਸੋ ਉਹ ਉਸ ਵੇਲੇ ਤੋਂ ਸਾਧ-ਸੰਗਤ ਵਿੱਚ ਕੀਰਤਨ ਵਾਲਿਆਂ ਦੇ ਨਾਲ ਵਾਜਾ ਵਜਾਉਣਾ ਸ਼ੁਰੂ ਕੀਤਾ ਸੀ। ਸੋ ਇਸ ਵਿਚਰ ਰਹੇ ਸਮੇਂ ਬਸੰਤ ਪੰਚਮੀ ਦਾ ਪੁਰਬ ਆ ਗਿਆ ਤੇ ਸਾਧ-ਸੰਗਤ ਨੇ ਅਖੰਡ ਪਾਠ ਰੱਖਿਆ, ਉਧਰ ਸੁਨਿਆਰੇ ਸਿੱਖਾਂ ਨੇ ਵੀ ਆਪਣੇ ਘਰਾਂ ਵਿੱਚ ਹੀ ਅਖੰਡ ਪਾਠ ਰੱਖ ਦਿੱਤਾ। ਇਹਨਾਂ ਦੇ ਘਰ ਉਸ ਵੇਲੇ ਇਕੱਠੇ ਹੀ ਸਨ ਚਾਰ ਪਾਠੀ ਤੇ ਚਾਰ ਧੂਪੀਏ ਸਨ। ਸਾਧ-ਸੰਗਤ ਨੇ ਦੁਪਹਿਰ ਵੇਲੇ ਇੱਕ ਹੋਰ ਅਖੰਡ ਪਾਠ ਰੱਖ ਦਿੱਤਾ ਸਿਰਫ਼ ਇਸ ਕਰਕੇ ਕਿ ਥੋੜ੍ਹੇ ਸਿੱਖ ਇੱਕ ਅਖੰਡ ਪਾਠ ਕਰ ਸਕਦੇ ਹਨ ਤੇ ਇਧਰ ਬਾਕੀ ਦੀ ਸਾਰੀ ਸੰਗਤ ਇੱਕੋ ਪਾਠ ਕਰੇ, ਇਹ ਠੀਕ ਨਹੀਂ ਤੇ ਦੂਜੇ ਰੱਖੇ ਗਏ ਪਾਠ 'ਤੇ ਤਕੜੇ ਪਾਠੀ ਲਾ ਕੇ ਦੂਜੇ ਦਿਨ ਭੋਗ ਵੀ ਇਕੱਠੇ ਪਾਏ ਗਏ। ਇਹ ਮੈਂ ਇਸ ਲਈ ਲਿਖ ਰਿਹਾ ਹਾਂ ਕਿ ਪਤਾ

ਨਹੀਂ ਕਿਸੇ ਵੇਲੇ ਕੋਈ ਬੀਜਿਆਂ ਹੋਇਆ ਫੁੱਟ ਦਾ ਬੀਜ ਕਦੋਂ ਉੱਗ ਪੈਣਾ ਹੈ ਤੇ ਉਸ ਨੇ ਸੱਭ ਨੂੰ ਖ਼ਰਾਬ ਕਰਨਾ ਹੈ। ਫਿਰ ਕੁੱਝ ਸਮੇਂ ਬਾਅਦ ਹੀ ਆਪਸ ਵਿੱਚ ਰਾਜ਼ੀਨਾਮਾ ਹੋਣ 'ਤੇ ਦੀਵਾਨ ਇਕੱਠੇ ਇੱਕੋ ਥਾਂ ਹੀ ਲੱਗਦੇ ਰਹੇ।

ਇੱਥੇ ਇੱਕ ਹੋਰ ਬਚਨ ਯਾਦ ਆਇਆ ਲਿਖ ਰਿਹਾ ਹਾਂ ਕਿ ਨੌਜਵਾਨਾਂ ਨੂੰ ਅੱਗੇ ਲਿਆਉਣ ਦਾ ਉੱਦਮ ਤੇ ਸਭਾ ਸੁਸਾਇਟੀਆਂ ਵਿੱਚ ਬੋਲਣ ਦਾ ਉੱਦਮ ਭਗਤ ਸਿੰਘ 'ਪ੍ਰੇਮੀ' ਦਾ ਹੈ ਜੋ ਇਸ ਪ੍ਰਕਾਰ ਹੈ: ਪੁਰਾਤਨ ਕਵੀ ਤਾਂ ਇੱਥੇ ਕਵਿਤਾ ਲਿਖਦੇ ਸਨ ਤਾਂ ਹੋਰ ਨਵੇਂ ਕਵੀਆਂ ਨੂੰ ਪ੍ਰੇਰਨਾ ਦੇ ਕੇ ਕਵਿਤਾ ਲਿਖਣੀ ਸ਼ੁਰੂ ਕਰਵਾਈ ਜੋ ਹਰ ਮਹੀਨੇ ਕਵੀ ਦਰਬਾਰ ਸੰਨ 1940-41 ਵਿੱਚ ਸ਼ੁਰੂ ਕੀਤੇ ਤੇ ਹਰ ਮਹੀਨੇ ਇਸ ਲਈ ਪ੍ਰਧਾਨ ਲਈ ਸੰਗਤ ਵਿਚੋਂ ਉਨ੍ਹਾਂ ਸਿੱਖਾਂ ਨੂੰ ਮਾਣ ਦਿੱਤਾ ਜੋ ਬਹੁਤ ਘੱਟ ਹੀ ਅਗਾਂਹ ਹੁੰਦੇ ਸਨ। ਸੱਭ ਤੋਂ ਪਹਿਲੀ ਵਾਰੀ ਦੋ ਸਮੱਸਿਆਵਾਂ ਰੱਖੀਆਂ ਗਈਆਂ। ਬੈਂਤ ਲਈ 'ਗੁੱਝੀ ਰਹੇ ਨਾ ਹੀਰ ਹਜ਼ਾਰ ਵਿੱਚੋਂ' ਤੇ ਕਬਿਤ ਲਈ 'ਦਾਗ ਲੱਗੇ ਨਾ ਲੰਗੋਟੀ ਨੂੰ'। ਮੈਨੂੰ ਵੀ ਉਸ ਵਿੱਚ ਹਿੱਸਾ ਲੈਣ ਦੀ ਪ੍ਰੇਰਨਾ ਮਿਲੀ ਤੇ ਬੈਂਤ ਦੀ ਸਮੱਸਿਆ ਤੇ ਪਹਿਲੀ ਵਾਰ ਕਵਿਤਾ ਲਿਖ ਸਕਿਆ। ਇਸ ਤਰ੍ਹਾਂ ਉਤਸ਼ਾਹ ਮਿਲਣ ਨਾਲ ਕਵਿਤਾ ਲਿਖਣ ਦਾ ਅਭਿਆਸ ਬਣ ਗਿਆ ਤੇ ਹੋਰ ਵੀ ਕਈ ਨਵੇਂ-ਨਵੇਂ ਕਵੀ ਉਸ ਵੇਲੇ ਕਵਿਤਾ ਲਿਖਣ ਲਈ ਆ ਗਏ। ਗੁਰਬਖਸ਼ ਸਿੰਘ 'ਹੰਸ', ਹਰਦਿਆਲ ਸਿੰਘ ਮਾਟਾ, ਨਰੈਣ ਸਿੰਘ ਸੇਠੀ, ਗੁਰਬਚਨ ਸਿੰਘ ਰਾਹੀ ਤੇ ਲਾਭ ਸਿੰਘ ਦਾ ਮਾਟਾ ਦਾ ਨਾਮ ਖ਼ਾਸ ਵਰਣਨ ਯੋਗ ਹੈ। ਉਸ ਵੇਲੇ ਸੰਨ 1941 ਦਾ ਸਮਾਂ ਸੀ ਤੇ ਯੂਰਪ ਵਿੱਚ ਸੰਨ 1939 ਤੋਂ ਜੰਗ ਲੱਗੀ ਹੋਈ ਸੀ। ਇਹ ਡਰ ਮਹਿਸੂਸ ਹੋ ਰਿਹਾ ਸੀ ਕਿ ਮਤਾਂ ਸਾਰਾ ਸੰਸਾਰ ਹੀ ਇਸਦੀ ਲਪੇਟ ਵਿੱਚ ਨਾ ਆ ਜਾਏ। ਇਸ ਡਰ ਤੋਂ ਬਹੁਤ ਸਾਰੇ ਪਰਿਵਾਰ ਦੇਸ਼ ਚਲੇ ਗਏ ਸਨ ਤੇ ਕਈ ਆਪ ਇੱਥੇ ਰਹਿ ਗਏ ਤੇ ਬਾਲ-ਬੱਚਿਆਂ ਨੂੰ ਦੇਸ਼ ਭੇਜ ਦਿੱਤਾ ਸੀ।

ਸੰਗਤ ਵਿੱਚ ਉਸੇ ਤਰ੍ਹਾਂ ਕੀਰਤਨ, ਨਿੱਤਨੇਮ ਪ੍ਰਯੋਗ, ਅਖੰਡ ਪਾਠ ਤੇ ਗੁਰਪੁਰਬ ਮਨਾਏ ਜਾਂਦੇ। ਉਸ ਵੇਲੇ ਸੰਤ ਨਰੈਣ ਸਿੰਘ 'ਬੀਰ' ਤੋਂ ਬਿਨਾਂ ਹੋਰ ਸਾਰਾ ਸੇਠ ਪਰਿਵਾਰ ਜੰਗ ਦੇ ਡਰ ਤੋਂ ਦੇਸ਼ ਚਲਾ ਗਿਆ ਸੀ। ਸੰਨ 1941 ਵਿੱਚ ਦਸੰਬਰ ਦੇ ਮਹੀਨੇ (ਸਿਆਮ) ਥਾਈਲੈਂਡ ਵੀ ਇਸ ਯੁੱਧ ਦੀ ਲਪੇਟ ਵਿੱਚ ਆ ਗਿਆ। ਹਵਾਈ ਜਹਾਜ਼ ਰਾਹੀਂ ਬੰਬ ਸੁੱਟੇ ਜਾਂਦੇ ਤੇ ਅਨੇਕਾਂ ਬੇਦੋਸ਼ ਮਾਰੇ ਗਏ। ਇਸ ਤੋਂ ਡਰਦਿਆਂ ਸਭ ਸੰਗਤ ਸ਼ਹਿਰ ਤੋਂ ਦੂਰ ਜਾ ਵੱਸੀ ਤੇ ਕੀਰਤਨ ਉੱਥੇ ਬਾਹਰ ਹੀ ਹੁੰਦੇ। ਹੌਲੀ-ਹੌਲੀ ਉੱਥੇ ਪਾਠ ਤੇ ਵਰਨੀਆਂ ਵੀ ਹੁੰਦੀਆਂ (ਨੋਟ: ਜੰਗ ਦੇ ਸ਼ੁਰੂ ਵਿੱਚ ਗਰੀਬ-ਨਿਵਾਜ਼ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਇੱਕ ਮੁਸਲਮਾਨ ਅਰਬ ਨੂੰ ਸੁਪਨੇ ਵਿੱਚ ਦਰਸ਼ਨ ਦਿੱਤੇ ਤੇ ਹੁਕਮ ਕੀਤਾ ਕਿ ਮੇਰੇ ਸਿੱਖਾਂ ਨੂੰ ਕਹਿਣਾ "ਇਕੱਠੇ ਸ਼ਹਿਰੋਂ ਦੂਰ ਜਾ ਵੱਸਣ ਤੇ ਗਊਆਂ ਮੱਝਾਂ ਰੱਖ ਲੈਣ। ਸੋ ਇਹ ਸਤਿਗੁਰੂ ਜੀ ਦਾ ਹੁਕਮ ਮੰਨ ਕੇ ਗਊਆਂ ਮੱਝਾਂ ਰੱਖ ਕੇ ਖ਼ੁਸ਼ੀਆਂ ਮਿਲੀਆਂ ਕਿਉਂਕਿ ਦੂਜੇ ਲੋਕਾਂ ਨੂੰ ਦੁੱਧ-ਘਿਉ ਦੀ ਬਹੁਤ ਤਕਲੀਫ਼ ਆਉਂਦੀ ਸੀ। ਇਸ ਮੁਸਲਮਾਨ ਅਰਬ ਨੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਚੰਗਮਈ



ਵਿਖੇ ਸੰਨ 1934 ਵਿੱਚ ਕੀਤੇ ਸਨ।

ਇਸ ਜੰਗ ਦੇ ਦੌਰਾਨ ਬਹੁਤ ਕੀਰਤਨ ਹੋਏ ਖ਼ਾਸ ਕਰਕੇ ਹੂਆ ਸਾਕ ਵਿਖੇ ਸੰਤ ਕਰਤਾਰ ਸਿੰਘ ਪਰਤਾਪ ਸਿੰਘ ਜੀ ਦੇ ਘਰ ਦੁਪਹਿਰ ਵੇਲੇ ਜੋ ਕੀਰਤਨ ਹੋਇਆ, ਉਹ ਵੀ ਇੱਕ ਨਾ ਭੁੱਲਣ ਵਾਲਾ ਕੀਰਤਨ ਹੈ। ਉਸਦਾ ਐਨਾ ਆਨੰਦ ਆਇਆ ਕਿ ਇਸ ਨੂੰ ਕਲਮ ਰਾਹੀਂ ਬਿਆਨ ਕਰਨਾ ਬਹੁਤ ਮੁਸ਼ਕਿਲ ਹੈ। ਕੀਰਤਨ ਵਿੱਚ ਵਾਜੇ ਦਾ ਸਾਥ ਸੰਤ ਕਿਰਪਾਲ ਸਿੰਘ ਮਨਚੰਦਾ ਤੇ ਢੋਲਕ ਸੰਤ ਦਿਆਲ ਸਿੰਘ ਤੇ ਕਦੇ-ਕਦਾਈਂ ਸੰਤ ਕਰਤਾਰ ਸਿੰਘ ਜਰਗਰ ਵੀ ਵਜਾਉਂਦੇ ਸਨ। ਤਿੰਨ-ਚਾਰ ਘੰਟੇ ਨਿਰੋਲ ਕੀਰਤਨ, ਜਿਸ ਵਿੱਚ ਕੋਈ ਬਚਨ ਜਾਂ ਸਾਖੀ ਨਹੀਂ ਸੀ ਹੁੰਦੀ। ਇਹ ਤਾਂ ਇੱਕ ਅਲੌਕਿਕ ਰਸ ਸੀ ਜਿਸਨੂੰ ਅੱਜ ਵੀ ਯਾਦ ਕੀਤਿਆਂ ਆਨੰਦ ਆਉਂਦਾ ਹੈ। ਸੰਨ 1944-45 ਵਿਚ ਬਹੁਤ ਸੰਗਤ ਬਾਨਕੱਪੀ ਵਿਖੇ (ਸੁਖੁਮ ਵਿਟ) ਮਾਡੀ ਪਾਏ ਡੀ, ਬੌਂਡ ਲੋ, ਸੌਏ ਬਾਂ ਡੋਨ, ਸੋਏ ਆਰੀ ਤੇ ਨਾਲ-ਨਾਲ ਗਲੀਆਂ ਵਿੱਚ ਰਹਿਣ ਲੱਗ ਪਈ ਤੇ ਜਪ-ਪ੍ਰਯੋਗ, ਵਰਨੀਆਂ, ਪਾਠ ਤੇ ਕੀਰਤਨ ਦਾ ਪਰਵਾਹ ਉਸੇ ਤਰ੍ਹਾਂ ਹੀ ਜਾਰੀ ਰਿਹਾ। ਇਸ ਤਰ੍ਹਾਂ ਘਰਾਂ ਵਿੱਚ ਚੰਡੀ ਦੀ ਵਾਰ ਦੀ ਵਰਨੀ ਵਾਰੋ-ਵਾਰੀ ਹੁੰਦੀ ਤੇ ਉਸਤੋਂ ਬਾਅਦ ਇੱਕ ਘੰਟਾ (ਨਿਤਨੇਮ) ਕੀਰਤਨ ਹੁੰਦਾ। ਇਹ ਸੰਨ 1944 ਦਾ ਸਾਲ ਬਤੀਤ ਹੋ ਰਿਹਾ ਸੀ। ਰੋਜ਼ ਪ੍ਰੇਮੀ ਇਕੱਠੇ ਹੁੰਦੇ ਤੇ ਦੀਵਾਨ ਦਾ ਬਹੁਤ ਹੀ ਰਸ ਬਣਦਾ ਤੇ ਇਸ ਰਸ ਦੇ ਅਨੰਦ ਨੂੰ ਲੈਣ ਲਈ ਗ਼ੈਰ-ਨਾਮਧਾਰੀਆਂ ਨੇ ਵੀ ਆਪਣੇ ਘਰਾਂ ਵਿੱਚ ਵਰਨੀਆਂ ਤੇ ਕੀਰਤਨ ਕਰਵਾਏ। ਇਸਦਾ ਅਸਰ ਮਨਾਂ 'ਤੇ ਬਹੁਤ ਹੋਇਆ ਤੇ ਬਹੁਤ ਸਾਰੇ ਸੱਜਣ ਜੋ ਕੁਸੰਗਤ ਕਰਕੇ ਗ਼ਲਤੀਆਂ ਕਰ ਬੈਠੇ ਸਨ, ਉਹਨਾਂ ਸਾਧ-ਸੰਗਤ ਵਿੱਚ ਖੜ੍ਹਾ ਹੋ ਕੇ ਬਖ਼ਸ਼ਿਸ਼ ਮੰਗੀ ਤੇ ਇਹ ਸਿਲਸਿਲਾ ਰੋਜ਼-ਰੋਜ਼ ਵਧਦਾ ਜਾ ਰਿਹਾ ਸੀ। ਇੱਥੋਂ ਤੱਕ ਕਿ ਇੱਕ ਦੋ ਇਹ ਦੀਵਾਨ ਚੰਡੀ ਦੀ ਵਰਨੀ ਤੋਂ ਬਾਅਦ ਸਾਡੇ ਗ੍ਰਹਿ ਜੋ ਉਸ ਵਿਖੇ ਸਖੁਮ ਵਿੱਟ ਰੋਡ ਦੀ ਥੌਂਗਲੋ ਗਲੀ ਵਿਖੇ ਲੱਗਾ ਹੋਇਆ ਸੀ, ਸੰਤ ਪਰਤਾਪ ਸਿੰਘ ਮਸਤਾਨਾ ਜੀ ਅਤੇ ਸੰਤ ਕੇਸਰ ਸਿੰਘ ਜੀ ਨੇ ਕੀਰਤਨ ਰਾਹੀਂ ਸਾਧ-ਸੰਗਤ ਵਿਚ ਖੜ੍ਹੋਕੇ ਬਾਣੀ ਦੇ ਪ੍ਰਮਾਣਾਂ ਰਾਹੀਂ ਆਨੰਦ ਬਣਾਇਆ ਹੋਇਆ ਸੀ ਤਾਂ ਕੀਰਤਨ ਕਰਦਿਆਂ ਸ. ਤਰਲੋਚਨ ਸਿੰਘ ਚਾਵਲਾ ਉੱਠ ਕੇ ਖੜ ਗਿਆ ਤੇ ਹੱਥ ਜੋੜ ਕੇ ਬੇਨਤੀ ਕੀਤੀ : 'ਮੈਨੂੰ ਪਿਛਲੇ ਕੀਤੇ ਕੁਕਰਮਾਂ ਦੀ ਖ਼ਿਮਾ ਬਖ਼ਸ਼ੋ ਤੇ ਮੈਂ ਫਿਰ ਇਹ ਭੁੱਲਾਂ ਨਹੀਂ ਕਰਾਂਗਾ' ਪਰ ਅੱਗੋਂ ਮਸਤਾਨਾ ਜੀ ਨੇ ਮਸਤੀ ਵਿੱਚ ਆ ਕੇ ਬਚਨ ਕੀਤਾ,"ਅੱਗੇ ਤੂੰ ਕਈ ਵੇਰ ਇਸ ਤਰ੍ਹਾਂ ਬਖ਼ਸ਼ਿਸ਼ ਮੰਗ ਫੇਰ ਉਹੋ ਕੁਕਰਮ ਕਰਦਾ ਹੈਂ, ਸੋ ਇਸਦਾ ਕੀ ਫ਼ਾਇਦਾ ਹੈ।" ਫਿਰ ਉਸ ਨੇ ਹੱਥ ਜੋੜ ਕੇ ਬਖ਼ਸ਼ਿਸ਼ ਲਈ ਬੇਨਤੀ ਕੀਤੀ ਤੇ ਪ੍ਰਣ ਕੀਤਾ ਕਿ "ਪਿਛਲੇ ਅਉਗੁਣ ਬਖ਼ਸ਼ ਲਏ ਪ੍ਰਭ ਆਗੈ ਮਾਰਗ ਪਾਵੈ।" ਉੱਥੇ ਹੀ ਅੰਮ੍ਰਿਤ ਛਕ ਕੇ ਸਾਧ-ਸੰਗਤ ਵਿੱਚ ਬੈਠਣ ਲੱਗਾ ਤੇ ਇਸ ਤਰ੍ਹਾਂ ਰੋਜ਼ ਕੋਈ ਕੋਈ ਸਰੀਰ ਆਪਣੀ ਭੁੱਲ ਬਖ਼ਸ਼ਾ ਕੇ ਸਿੱਧੇ ਰਸਤੇ ਪੈਂਦੇ। (ਨੋਟ: ਇੱਥੇ ਤਰਲੋਚਨ ਸਿੰਘ ਚਾਵਲਾ ਦਾ ਨਾਮ ਇਸ ਲਈ ਵਰਣਨ ਕੀਤਾ ਹੈ ਕਿਉਂਕਿ ਇਸਦੀ ਸੰਗਤ ਗ਼ੈਰ-ਨਾਮਧਾਰੀਆਂ ਨਾਲ ਬਹੁਤ ਜ਼ਿਆਦਾ

ਸੀ ਤੇ ਸਾਧ-ਸੰਗਤ ਵਿੱਚ ਵੀ ਘੱਟ ਆਉਂਦਾ ਸੀ। ਉਸਦਾ ਘਰ ਵਿੱਚ ਗੁਜ਼ਾਰਾ ਵੀ ਮੁਸ਼ਕਿਲ ਨਾਲ ਹੀ ਹੁੰਦਾ ਸੀ। ਮਸਤਾਨਾ ਜੀ ਦੀ ਚੰਗੀ ਤਾੜਨਾ ਸੁਣਕੇ ਵੀ ਉਹ ਅਡੋਲ ਨਿਸਚੇ ਤੋਂ ਨਾ ਡੋਲਿਆ ਤੇ ਐਸਾ ਸਿੱਧਾ ਹੋਇਆ ਤੇ ਕਿਰਪਾ ਹੋਈ ਕਿ ਸਾਧ-ਸੰਗਤ ਨਾਲ ਪ੍ਰੇਮ ਵਧ ਗਿਆ। ਕੁਸੰਗੀ ਸਾਥ ਛੱਡ ਗਏ ਤੇ ਘਰ ਦੀ ਹਾਲਤ ਵੀ ਸੁਧਰਨੀ ਸ਼ੁਰੂ ਹੋ ਗਈ ਤੇ ਇਹ ਸਭ ਸਾਧ-ਸੰਗਤ ਦੀ ਕਿਰਪਾ ਦਾ ਫ਼ਲ ਸੀ।

ਇਹ ਚੰਡੀ ਦੀ ਵਾਰ ਤੇ ਕੀਰਤਨ ਦਾ ਸਿਲਸਿਲਾ ਤਕਰੀਬਨ ਇੱਕ ਮਹੀਨਾ ਰਿਹਾ ਸੀ। ਉਨ੍ਹਾਂ ਵਿੱਚੋਂ ਜੋ ਸਰੀਰ ਕੀਰਤਨ ਦਾ ਸਾਥ ਦਿੰਦੇ, ਉਹ ਇਸ ਪ੍ਰਕਾਰ ਹਨ: ਸੇਠ ਨਰੈਣ ਸਿੰਘ 'ਬੀਰ', ਸੇਠ ਗੁਰਬਖਸ਼ ਸਿੰਘ 'ਪ੍ਰੀਤਮ', ਸੰਤ ਕਿਰਪਾਲ ਸਿੰਘ ਮਨਚੰਦਾ, ਸੰਤ ਦਿਆਲ ਸਿੰਘ ਮਨਚੰਦਾ, ਸੰਤ ਕਰਤਾਰ ਸਿੰਘ ਚਾਵਲਾ, ਲਾਭ ਸਿੰਘ ਸੇਠੀ, ਪਿਆਰਾ ਸਿੰਘ ਕੁਕਰੇਜਾ, ਸੰਤ ਨਿਹਾਲ ਸਿੰਘ ਚਾਵਲਾ, ਸੰਤ ਨਿਹਾਲ ਸਿੰਘ ਗੋਰੋਵਾੜਾ, ਜਗਜੀਤ ਸਿੰਘ, ਦਰਸ਼ਨ ਸਿੰਘ ਗੋਰੋਵਾੜਾ, ਸੰਤ ਤਖ਼ਤ ਸਿੰਘ, ਜੋਗਿੰਦਰ ਸਿੰਘ ਮਦਾਨ, ਸੇਠ ਤਰਲੋਕ ਸਿੰਘ, ਸੇਠ ਅਤਰ ਸਿੰਘ, ਨਰੈਣ ਸਿੰਘ ਸੇਠੀ, ਇਕਬਾਲ ਸਿੰਘ ਮਨਚੰਦਾ ਤੇ ਸ਼ਾਇਦ ਇੱਕ-ਦੋ ਸਰੀਰ ਹੋਰ ਵੀ ਹੁੰਦੇ ਸਨ ਜੋ ਇਸ ਵੇਲੇ ਨਾਮ ਯਾਦ ਨਹੀਂ ਆ ਰਹੇ।

ਕੀਰਤਨ ਕਰਨ ਵਾਲਿਆਂ ਤੋਂ ਬਿਨਾਂ ਜੋ ਸਰੀਰ ਸੰਗਤ ਵਿੱਚ ਆ ਕੇ ਦਰਸ਼ਨ ਦਿੰਦੇ ਸਨ, ਉਨ੍ਹਾਂ ਦੇ ਨਾਮ ਵੀ ਇਸ ਪ੍ਰਕਾਰ ਹਨ: ਸੰਤ ਫੂਲਾ ਸਿੰਘ ਜੀ, ਸੰਤ ਈਸ਼ਰ ਸਿੰਘ ਮਨਚੰਦਾ, ਸੰਤ ਸੁੰਦਰ ਸਿੰਘ ਚਾਵਲਾ, ਸੰਤ ਸਿੰਘ ਜੀ ਮਲਹੋਤਰਾ ('ਦਲੇਰ' ਦੇ ਪਿਤਾ ਜੀ), ਸੰਤ ਭਗਤ ਸਿੰਘ ਸਚਦੇਵਾ, ਸੰਤ ਨਿਹਾਲ ਸਿੰਘ ਰੱਤੀ ਠੱਟ, ਸ. ਮੰਗਲ ਸਿੰਘ, ਬਾਊ ਗੁਰਚਰਨ ਸਿੰਘ, ਸ. ਈਸ਼ਰ ਸਿੰਘ 'ਦਲੇਰ', ਸ. ਕਰਤਾਰ ਸਿੰਘ 'ਬੱਬਰ ਸ਼ੇਰ', ਸੰਤ ਕਰਤਾਰ ਸਿੰਘ ਨਰੂਲਾ, ਸੰਤ ਕਰਤਾਰ ਸਿੰਘ ਜਰਗਰ, ਸ. ਕਰਤਾਰ ਸਿੰਘ, ਸੰਤੋਖ ਸਿੰਘ, ਹਰੀ ਸਿੰਘ ਤੇ ਜੰਗੀਰ ਸਿੰਘ ਪਾਕਵਾਨ (ਚਾਰੇ ਭਰਾ), ਸੰਤ ਹਰਨਾਮ ਸਿੰਘ ਬੋਰਿਆਂ ਵਾਲੇ, ਸੰਤ ਮਹਾਂ ਸਿੰਘ ਚਾਵਲਾ, ਸ. ਭਾਗ ਸਿੰਘ ਚਾਵਲਾ, ਸੁੰਦਰ ਸਿੰਘ ਸੇਵਕ, ਸੰਤ ਖ਼ਜ਼ਾਨ ਸਿੰਘ ਇਨਸਾਫ਼, ਬਾਬਾ ਤਾਰਾ ਸਿੰਘ 'ਗੋਰਖ', ਸ ਜਗਤ ਸਿੰਘ, ਸ. ਭਗਤ ਸਿੰਘ ਚਾਵਲਾ, ਸ. ਤੇਜਾ ਸਿੰਘ, ਸ. ਜਵੰਦ ਸਿੰਘ ਗੁਲਾਟੀ, ਸ. ਹਰਨਾਮ ਸਿੰਘ ਲਾਲਾ ਸਟੋਰ, ਸਵਰਨ ਸਿੰਘ, ਮਹਿੰਦਰ ਸਿੰਘ (ਨਾਏਲਿਕ) ਉਸ ਵੇਲੇ ਧਰਮਸ਼ਾਲਾ ਯਾਵਾਰੱਟ ਵਿਖੇ ਦੀਵਾਨ ਬਹੁਤ ਘੱਟ ਲੱਗਦੇ। ਧਰਮਸ਼ਾਲਾ ਦੀ ਸੇਵਾ ਉਸ ਸਮੇਂ ਭਾਈ ਸਾਧੂ ਸਿੰਘ ਜੀ ਕਰਦੇ ਸਨ। ਇਨ੍ਹਾਂ ਦਿਨਾਂ ਵਿੱਚ ਸੰਤ ਗੁਰਬਖਸ਼ ਸਿੰਘ 'ਹੰਸ' ਦੀਵਾਨ ਵਿੱਚ ਬਹੁਤ ਘੱਟ ਜਾਂਦਾ ਸੀ ਤੇ ਗੁਰਬਾਣੀ ਵੀ ਬਹੁਤ ਘੱਟ ਯਾਦ ਸੀ ਪਰ ਇਸਦਾ ਮਨ ਖੁੱਲ੍ਹੇ ਗੀਤ ਪੜ੍ਹਨ ਤੇ ਸੁਣਨ ਦਾ ਬਹੁਤ ਸ਼ੌਕ ਰੱਖਦਾ ਸੀ।

ਸੰਸਾਰ ਯੁੱਧ ਜ਼ੋਰ ਫੜਦਾ ਜਾ ਰਿਹਾ ਸੀ ਤੇ ਹਰ ਵੇਲੇ ਹਵਾਈ ਬੰਬਾਰੀ ਦਾ ਡਰ ਰਹਿੰਦਾ ਸੀ। ਅਮਰੀਕਾ ਦਾ ਪਾਸਾ ਭਾਰਾ ਸੀ ਤੇ ਜਪਾਨ ਦੀ ਹਾਰ ਹੋ ਰਹੀ ਸੀ। ਅਜ਼ਾਦ ਹਿੰਦ ਫੌਜ ਅਤੇ ਉਸਦੇ ਨੇਤਾ ਸੁਭਾਸ਼ ਚੰਦਰ ਬੋਸ ਦਾ ਹੈਡ-ਕੁਆਟਰ ਵੀ ਬੰਕੋਕ



ਸੀ। ਮਨ ਵਿੱਚ ਇਹ ਭੈਅ ਸੀ ਕਿ ਜਪਾਨ ਦੀ ਹਾਰ ਤੋਂ ਬਾਅਦ ਭਾਰਤੀਆਂ ਦਾ ਇੱਥੇ ਕੀ ਹਾਲ ਹੋਵੇਗਾ? ਇਨ੍ਹਾਂ ਦਿਨਾਂ ਵਿੱਚ ਬੰਬਾਂ ਦੀ ਮਾਰ ਨਾਲ ਕੇਵਲ ਇੱਕ ਸਿੱਖ ਇਸਦਾ ਸ਼ਿਕਾਰ ਹੋਇਆ ਸੀ। ਇਹ ਹਵਾਈ ਹਮਲਾ ਦਿਨ ਵੇਲੇ ਹੀ ਕੀਤਾ ਗਿਆ ਸੀ। ਫੋਰਟ, ਪਿਤੂਲਿਕ, ਸਿੰਘ ਸਭਾ ਗੁਰਦਵਾਰਾ ਤੇ ਬਿਜਲੀ ਘਰ ਇਸਦੀ ਲਪੇਟ ਵਿੱਚ ਆ ਗਏ ਸਨ। ਇੱਕ ਬੰਬ ਸਿੱਧਾ ਗੁਰੂ ਸਿੰਘ ਸਭਾ ਗੁਰਦਵਾਰੇ ਦੀ ਚੌਥੀ ਛੱਤ ਦੀਆਂ ਪੌੜੀਆਂ 'ਤੇ ਡਿੱਗਾ ਪਰ ਕੁਦਰਤੀ ਬੰਬ ਨਹੀਂ ਫਟਿਆ ਤੇ ਰਿੜ੍ਹਦਾ-ਰਿੜ੍ਹਦਾ ਦੂਜੀ ਛੱਤ 'ਤੇ ਆ ਗਿਆ। ਉਸ ਸਮੇਂ ਗੁਰਦੁਆਰੇ ਹੇਠਾਂ ਪੱਚੀ-ਤੀਹ ਸਰੀਰ ਬੰਬਾਂ ਦੇ ਡਰ ਤੋਂ ਲੁਕ ਕੇ ਬੈਠੇ ਹੋਏ ਸਨ। ਕੁਦਰਤ ਨੇ ਇਨ੍ਹਾਂ ਸਭ ਨੂੰ ਬਚਾ ਲਿਆ ਪਰ ਫੋਰਟ ਵਿਖੇ ਬੰਬ ਡਿੱਗਣ ਨਾਲ ਇੱਕ ਸਿੱਖ ਚੜ੍ਹਾਈ ਕਰ ਗਿਆ ਜਿਸਦਾ ਨਾਮ ਕਪੂਰ ਸਿੰਘ ਦੁਆ ਸੀ।

ਇੱਥੇ ਇਹ ਜੰਗ ਦਾ ਹਾਲ ਇਸ ਕਰਕੇ ਲਿਖਿਆ ਗਿਆ ਹੈ ਕਿ ਦੁਨੀਆਂ ਦੀ ਜੰਗ ਕਿੰਨੀ ਖ਼ਤਰਨਾਕ ਹੁੰਦੀ ਹੈ। ਇੱਕ ਵਾਰੀ ਇੱਕ ਸਿੱਖ ਨੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਚਰਨਾਂ ਵਿੱਚ ਬੇਨਤੀ ਕੀਤੀ : "ਭਾਣਾ ਕਦੋਂ ਵਰਤੇਗਾ"। ਸਤਿਗੁਰੂ ਜੀ ਹੁਕਮ ਕੀਤਾ : "ਭਾਣੇ ਦਾ ਨਾਮ ਸੁਣਕੇ ਹੀ ਸਾਡੇ ਸਰੀਰ ਵਿੱਚ ਕੰਬਣੀ ਆ ਜਾਂਦੀ ਹੈ ਤੇ ਭਾਣਾ ਕਿੱਡਾ ਭਿਆਨਕ ਹੋਵੇਗਾ ਜਿਸ ਨਾਲ ਦੁਨੀਆਂ ਬਹੁਤ ਥੋੜ੍ਹੀ ਰਹਿ ਜਾਵੇਗੀ।" ਇਸ ਤਰ੍ਹਾਂ ਜੰਗ ਦੇ ਦਿਨਾਂ ਵਿੱਚ ਵੀ ਸੰਗਤ ਦਾ ਸਮਾਂ ਇਸ ਤਰ੍ਹਾਂ ਬਤੀਤ ਹੋ ਰਿਹਾ ਸੀ। ਆਪਣੇ ਦੇਸ਼ ਤੋਂ ਦੂਰ ਬੈਠੇ, ਨਾ ਕੋਈ ਚਿੱਠੀ ਪੱਤਰ, ਆਵਾਜਾਈ ਬੰਦ, ਬਹੁਤ ਸਰੀਰ ਪਰਿਵਾਰਾਂ ਤੋਂ ਵਿੱਛੜੇ ਹੋਏ ਸਨ ਪਰ ਫਿਰ ਵੀ ਇੱਕ ਯਾਦ ਨਹੀਂ ਸੀ ਭੁੱਲੀ ਜੋ ਸ੍ਰੀ ਸਤਿਗੁਰੂ ਜੀ ਦੀ ਯਾਦ। ਨਾਮ ਤੇ ਬਾਣੀ ਦਾ ਪਰਵਾਹ ਇਹ ਉਸੇ ਤਰ੍ਹਾਂ ਕਾਇਮ ਰਿਹਾ।

ਸੰਨ 1945 ਦੀ ਬਸੰਤ ਦਾ ਦਿਨ ਜੀਵਨ ਵਿੱਚ ਨਾ ਭੁੱਲਣ ਵਾਲਾ ਦਿਨ ਹੈ। ਉਸ ਦਿਨ ਜੋ ਕੀਰਤਨ ਦਾ ਆਨੰਦ ਆਇਆ, ਉਹ ਕਹਿਣ ਤੋਂ ਬਾਹਰ ਹੈ। ਇਸਦਾ ਸਵਾਦ ਉਹ ਹੀ ਜਾਣਦਾ ਹੈ ਜਿਨ੍ਹਾਂ ਨੇ ਇਸ ਨੂੰ ਅੱਖਾਂ ਨਾਲ ਦੇਖਿਆ ਅਤੇ ਕੰਨਾਂ ਨਾਲ ਸੁਣਿਆ ਹੈ। ਇਹ ਲਿਖਣ ਵਿੱਚ ਨਹੀਂ ਆ ਸਕਦਾ। 'ਕਹਿਬੇ ਕੋ ਸੋਭਾ ਨਹੀਂ ਦੇਖਾ ਹੀ ਪਰਵਾਣ' ਵਾਲੀ ਗੱਲ ਹੈ। ਬਸੰਤ ਦੇ ਮੇਲੇ ਤੋਂ ਪਹਿਲਾਂ ਘਰੋਗੀ ਰੋਜ਼ ਵਰਨੀ ਪਾਠ ਹੁੰਦੇ ਜੋ ਸਵੇਰੇ ਸੱਤ ਜਾਂ ਸਾਢੇ ਸੱਤ ਵਜੇ ਭੋਗ ਪੈਂਦਾ ਸੀ। ਪਹਿਲੋਂ ਹੀ ਸੰਤ ਫੂਲਾ ਸਿੰਘ ਦੇ ਪਰਵਿਾਰ ਨੇ 'ਬਸੰਤ ਪੰਚਮੀ' ਭੋਗ ਵਾਲਾ ਦਿਨ ਆਪਣੇ ਘਰ (ਸੌਏਆਰ) ਸੁਖੁਮਵਿਟ ਨੰ: 26 ਵਿਖੇ ਸਾਧ-ਸੰਗਤ ਪਾਸੋਂ ਪ੍ਰਵਾਨ ਕਰਾਇਆ ਹੋਇਆ ਸੀ। ਅੰਮ੍ਰਿਤ ਵੇਲੇ ਵਰਨੀ ਪਾਠ ਦੀ ਆਰੰਭਤਾ ਕੀਤੀ ਗਈ ਤੇ ਉਸ ਵੇਲੇ ਬਹੁਤ ਕੀਰਤਨ ਕਰਨ ਵਾਲੇ ਪਾਠੀ ਹੋਣ ਕਰਕੇ ਸਵੇਰੇ ਪਾਠ ਦੀ ਆਰੰਭਤਾ ਦੇ ਨਾਲ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਮਾਸਟਰ ਭਗਵਾਨ ਸਿੰਘ, ਕਿਰਪਾਲ ਸਿੰਘ ਨਰੂਲਾ ਤੇ ਗੁਰਬਖਸ਼ ਸਿੰਘ ਬੁੱਧੀਰਾਜਾ ਨੇ ਆਰੰਭ ਕੀਤਾ (ਨੋਟ : ਇਹ ਤਿੰਨੇ ਰਾਗੀ ਸ੍ਰੀ ਗੁਰੂ ਸਿੰਘ ਸਭਾ ਵਿਖੇ ਕੀਰਤਨ ਕਰਦੇ ਹੁੰਦੇ ਸੀ। ਇਹ ਰੋਜ਼ ਸਾਧ-ਸੰਗਤ ਵਿੱਚ ਅੰਮ੍ਰਿਤ ਵੇਲੇ ਆ ਕੇ ਦਰਸ਼ਨ ਕਰਦੇ ਤੇ ਰੋਜ਼ ਇਸ਼ਨਾਨ ਵੀ ਕਰਦੇ ਸਨ) ਨਾਮਧਾਰੀ ਸੰਗਤ ਨਾਲ ਇਨ੍ਹਾਂ

ਦਾ ਗੂੜ੍ਹਾ ਪ੍ਰੇਮ ਸੀ। ਵਰਨੀ ਪਾਠ ਦੇ ਭੋਗ ਪੈਣ ਤੋਂ ਬਾਅਦ ਤਕਰਬੀਬ ਸੱਤ ਵਜੇ ਤੋਂ ਸੰਤ ਪਰਤਾਪ ਸਿੰਘ ਜੀ 'ਮਸਤਾਨਾ' ਦੀ ਅਗਵਾਈ ਹੇਠ ਕੀਰਤਨੀ ਜਥੇ ਨੇ ਮਿਲਕੇ ਵਾਰੇ ਦੇ ਰੂਪ ਵਿੱਚ ਇਹ ਕੀਰਤਨ ਆਰੰਭ ਕੀਤਾ ਜੋ ਪਹਿਲਾਂ ਰਾਗੀ ਸਿੰਘ ਵਾਰ ਦੇ ਰੂਪ ਵਿੱਚ ਕਰ ਰਹੇ ਸਨ। ਢੋਲਕ, ਛੈਣਿਆਂ ਦੀ ਗੂੰਜ, ਸਤਿਗੁਰੂ ਜੀ ਦੀ ਯਾਦ ਤੇ ਬਸੰਤ ਆਗਮਨ ਦਾ ਦਿਨ, ਸਭ ਨੇ ਮਸਤੀ ਦਾ ਖੇੜਾ ਲੈ ਆਂਦਾ। ਇਸ ਵਾਰੇ ਦਾ ਭੋਗ ਨੌਂ ਵਜੇ ਤੋਂ ਬਾਅਦ ਪਿਆ ਤੇ ਇਸ ਵੇਲੇ ਇੱਕ ਬਾਹਰੋਂ ਪੀਨਾਂਗ ਤੋਂ ਆਏ ਹੋਏ ਰਾਗੀ ਭਾਈ ਭਾਗ ਸਿੰਘ ਨੇ ਸਾਧ-ਸੰਗਤ ਵਿੱਚ ਖਲੋਕੇ ਵਾਜੇ ਦੇ ਨਾਲ ਇੱਕ ਕਵਿਤਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਰਕਾਸ਼ ਉਤਸਵ ਵਿੱਚ ਗਾ ਕੇ ਪੜ੍ਹੀ ਜਿਸਦਾ ਸਿਰਲੇਖ ਇਹ ਸੀ 'ਜੀਵੇਂ ਚੰਨ ਤੂੰ ਹੈਂ ਕੌਮਾਂ ਸਾਰੀਆਂ ਦਾ। ਨਿਰਾਪੁਰਾ ਨਹੀਂ ਤੂੰ ਨਾਮਧਾਰੀਆਂ ਦਾ।' ਇਹ ਕਵਿਤਾ ਅਜੇ ਉਸ ਨੇ ਆਰੰਭ ਹੀ ਕੀਤੀ ਸੀ ਕਿ ਇੱਕ ਸਿੱਖ ਨੂੰ ਮਸਤੀ ਆ ਗਈ ਤੇ ਸੂਤਰਪਾਨ ਕਰਨ ਲੱਗ ਪਿਆ। ਉਸਦੀ ਕਵਿਤਾ ਅਜੇ ਬਾਕੀ ਰਹਿੰਦੀ ਸੀ ਤਾਂ ਸੰਗਤ ਦੀ ਵੈਰਾਗਮਈ ਦਸ਼ਾ ਦੇਖਕੇ ਜੱਥੇ ਨੇ ਢੋਲਕ-ਛੈਣੇ ਵਜਾਉਣੇ ਸ਼ੁਰੂ ਕਰ ਦਿੱਤੇ ਤੇ ਜਿਵੇਂ ਕਿਸੇ ਕਵੀ ਨੇ ਲਿਖਿਆ ਹੈ:- "ਲੱਗੇ ਢੋਲਕ ਛੈਣੇ ਖੜਕਣ, ਜਿਸਨੂੰ ਸੁਣਕੇ ਕਬੂਤਰ ਫੜਕਣ"। ਇਹ ਹਾਲਤ ਉਸ ਵੇਲੇ ਹੋ ਗਈ। ਇਹ ਸਾਢੇ ਨੌਂ ਜਾਂ ਦਸ ਵਜੇ ਦੇ ਕਰੀਬ ਦਾ ਕੀਰਤਨ ਸ਼ੁਰੂ ਹੋਏ ਵਿੱਚ ਪਤਾ ਨਹੀਂ ਕਿੰਨੇ ਕੁ ਸਰੀਰ ਮਸਤਾਨੇ ਹੋਏ, ਪੂਰਾ ਵੇਰਵਾ ਦੇਣਾ ਬੜਾ ਮੁਸ਼ਕਿਲ ਹੈ ਪਰ ਫਿਰ ਵੀ ਜੋ ਨਾਮ ਯਾਦ ਰਹਿ ਗਏ ਹਨ, ਉਹ ਇਸ ਪ੍ਰਕਾਰ ਹਨ: ਸੰਤ ਹਰਨਾਮ ਸਿੰਘ ਪਾਕਵਾਨ, ਸੰਤ ਪਰਤਾਪ ਸਿੰਘ ਜੀ ਮਸਤਾਨਾ, ਸੰਤ ਕੇਸਰ ਸਿੰਘ ਜੀ, ਸੰਤ ਫੂਲਾ ਸਿੰਘ ਜੀ, ਸੰਤ ਦਿਆਲ ਸਿੰਘ ਮਨਚੰਦਾ, ਸੰਤ ਨਿਹਾਲ ਸਿੰਘ ਗੋਰੋਵਾੜਾ, ਸੰਤ ਨਿਹਾਲ ਸਿੰਘ ਚਾਵਲਾ, ਸ. ਜਗਜੀਤ ਸਿੰਘ ਗੋਰੋਵਾੜਾ, ਸ. ਲਾਭ ਸਿੰਘ ਸੇਠੀ, ਸੇਠ ਜਗਜੀਤ ਸਿੰਘ ਨਰੂਲ, ਸ. ਜੈਮਲ ਸਿੰਘ ਸੇਠੀ। ਸੋ ਇਹ ਸਰੀਰ ਤਾਂ ਦੀਵਾਨ ਵਿੱਚ ਮਸਤਾਨੇ ਹੋਏ ਤੇ ਉਹ ਵੀ ਬਹੁਤ ਸਾਰੇ ਸਰੀਰ ਸਨ ਜਿਨ੍ਹਾਂ ਦੇ ਨੇਤਰ ਉਸ ਵੇਲੇ ਮਸਤੀ ਕਰਕੇ ਜਲ ਨਾਲ ਭਰਪੂਰ ਸਨ। ਇਸ ਤੋਂ ਬਿਨਾਂ ਜੋ ਗ਼ੈਰ-ਨਾਮਧਾਰੀ ਵੀਰ ਮਸਤਾਨੇ ਹੋ ਕੇ ਲੇਟਣੀਆਂ ਲੈ ਰਹੇ ਸਨ, ਉਨ੍ਹਾਂ ਦੇ ਨਾਮ ਸਰਦਾਰ ਸਿੰਘ ਘੋਗੜ, ਨਿਹਾਲ ਸਿੰਘ ਘੋਗੜ, ਇਹ ਦੋ ਭਾਟੜੇ ਸਿੰਘ ਤੇ ਇੱਕ ਜ਼ਿਮੀਦਾਰ ਸਿੰਘ, ਜੋ ਮਸਤ ਹੋ ਕੇ ਸਰੀਰ ਦੀ ਹੋਸ਼ ਵੀ ਭੁਲਾ ਬੈਠੇ ਸਨ। ਇਸ ਦੀਵਾਨ ਦਾ ਕਿੰਨਾ ਕੁ ਰਸ ਸੀ, ਇਸ ਨੂੰ ਕਲਮ ਰਾਹੀਂ ਬਿਆਨ ਕਰਨਾ ਬੜਾ ਮੁਸ਼ਕਿਲ ਹੈ। ਉਸ ਵੇਲੇ ਸਭ ਸੰਗਤ ਨੂੰ ਲੰਗਰ ਛਕਣਾ ਭੁੱਲਾ ਹੋਇਆ ਸੀ। ਇਸ ਕੀਰਤਨ ਨੂੰ ਕਰਦਿਆਂ ਜਦ ਚਾਰ ਬਾਅਦ ਦੋਪਹਿਰ ਦਾ ਸਮਾਂ ਹੋ ਗਿਆ ਤਾਂ ਸੰਤ ਫੂਲਾ ਸਿੰਘ ਤੇ ਸੇਠ ਗੁਰਬਚਨ ਸਿੰਘ 'ਪ੍ਰੀਤਮ' ਜੀ ਨੇ ਸਾਧ-ਸੰਗਤ ਵਿੱਚ ਖੜ੍ਹਾ ਹੋ ਕੇ ਗਲ ਵਿੱਚ ਪੱਲਾ ਪਾ ਕੇ ਅਰਜ਼ ਕੀਤੀ, ਖ਼ਿਮਾ ਮੰਗਦਿਆਂ ਭੋਗ ਪਾਉਣ ਲਈ ਬੇਨਤੀ ਕੀਤੀ ਕਿ ਵੱਡਾ ਵੇਲਾ ਹੋਣ ਵਾਲਾ ਹੈ ਤੇ ਸ਼ਾਮ ਨੂੰ ਬੱਤੀਆਂ ਬੁਝਣ (Black Out) ਕਰਕੇ ਮੁਸ਼ਕਿਲ ਹੋ ਜਾਵੇਗੀ ਅਤੇ ਇਸ ਦੇ ਨਾਲ ਪਾਠਾਂ ਦੇ ਭੋਗ ਵੀ ਪਾਏ ਜਾਣੇ ਹਨ। ਫਿਰ ਵੀ ਕੀਰਤਨ ਦਾ ਭੋਗ ਪੰਜ ਵਜੇ ਦੇ



ਕਰੀਬ ਪਿਆ (ਨੋਟ:- ਇੱਕ ਗੱਲ ਇੱਥੇ ਖ਼ਾਸ ਵਰਣਨਯੋਗ ਹੈ ਕਿ ਇਸ ਸਾਰੇ ਕੀਰਤਨ ਵਿੱਚ ਕੋਈ ਵੀ ਕਥਾ ਜਾਂ ਬਚਨ ਨਹੀਂ ਸੀ ਕੀਤਾ ਗਿਆ। ਕੇਵਲ ਗੁਰਬਾਣੀ ਦੇ ਅਧਾਰ 'ਤੇ ਨਿਰਬਾਣ ਕੀਰਤਨ ਸੀ) ਵੱਡੇ ਹਵਨ ਤੋਂ ਬਾਅਦ 101 ਸਧਾਰਣ ਪਾਠਾਂ ਦੇ ਭੋਗ ਪਾਏ ਗਏ ਜੋ ਮੇਲੇ ਵਾਲਿਆਂ ਦੇ ਪਰਿਵਾਰ ਨੇ ਇਹ ਪਾਠ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿੱਤ ਆਪ ਹੀ ਕੀਤੇ ਸਨ ਤੇ ਦੁਪਹਿਰ ਦਾ ਬਣਿਆ ਲੰਗਰ ਸਾਧ-ਸੰਗਤ ਨੇ ਅਰਦਾਸ ਹੋਣ ਤੋਂ ਬਾਅਦ ਛੇ ਵਜੇ ਛਕਿਆ।

ਇਸ ਦੀਵਾਨ ਨੂੰ ਜੇਕਰ ਇੱਕ 'ਇਤਿਹਾਸਿਕ ਦੀਵਾਨ' ਕਹਿ ਦਈਏ ਤਾਂ ਗ਼ਲਤ ਨਹੀਂ ਹੋਵੇਗਾ। ਇਸ ਵੇਲੇ ਜੋ ਸਰੀਰ ਜਥੇ ਵਿੱਚ ਕੀਰਤਨ ਕਰਨ ਵਾਲੇ ਸ਼ਾਮਿਲ ਸਨ, ਉਨ੍ਹਾਂ ਦੇ ਨਾਂ ਇਸ ਪ੍ਰਕਾਰ ਹਨ: ਸੰਤ ਪਰਤਾਪ ਸਿੰਘ 'ਮਸਤਾਨਾ', ਸੰਤ ਕੇਸਰ ਸਿੰਘ, ਸੰਤ ਨਿਹਾਲ ਸਿੰਘ ਚਾਵਲਾ, ਸੰਤ ਨਿਹਾਲ ਸਿੰਘ ਗੋਰੋਵਾੜਾ, ਸੰਤ ਕਰਤਾਰ ਸਿੰਘ ਚਾਵਲਾ, ਸੰਤ ਕਿਰਪਾਲ ਸਿੰਘ ਮਨਚੰਦਾ, ਸੇਠ ਗੁਰਬਖਸ਼ ਸਿੰਘ, ਸ. ਜਗਜੀਤ ਸਿੰਘ ਗੋਰੋਵਾੜਾ, ਸੇਠ ਤਰਲੋਕ ਸਿੰਘ, ਲਾਭ ਸਿੰਘ ਸੇਠੀ, ਤਰਲੋਚਨ ਸਿੰਘ ਚਾਵਲਾ, ਜੋਗਿੰਦਰ ਸਿੰਘ ਮਦਾਨ, ਦਰਸ਼ਨ ਸਿੰਘ ਗੋਰੋਵਾੜਾ, ਪਿਆਰਾ ਸਿੰਘ ਕੁਕਰੇਜਾ, ਕਿਸ਼ਨ ਸਿੰਘ ਸੇਠੀ, ਸੇਠ ਨਰੈਣ ਸਿੰਘ 'ਬੀਰ' ਅਤੇ ਇਕਬਾਲ ਸਿੰਘ ਮਨਚੰਦਾ। ਇਸ ਬਸੰਤ ਦੇ ਮੇਲੇ ਦੇ ਦੀਵਾਨ ਦੀਆਂ ਧੁੰਮਾਂ ਪੈ ਗਈਆਂ ਤੇ ਥੋੜ੍ਹੇ ਚਿਰ ਬਾਅਦ ਹੀ ਹੋਲਾ ਮਹੱਲਾ ਮਨਾਉਣ ਲਈ ਸੇਠ ਨਰੈਣ ਸਿੰਘ 'ਬੀਰ' ਨੇ ਆਪਣੇ ਗ੍ਰਹਿ ਵਿਖੇ (ਸੁਖੁਮਵਿਟ ਗਲੀ ਨੰ: 53, ਮਾਡੀਪਾਏ ਡੀ ਗਲੀ) ਸਾਧ-ਸੰਗਤ ਪਾਸੋਂ ਮਨਜ਼ੂਰੀ ਲਈ। ਇਹ ਵੀ ਇੱਕ ਬਹੁਤ ਤਕੜਾ ਮੇਲਾ ਹੋਇਆ। ਸਵੇਰੇ ਪਾਠ ਤੇ ਬਾਅਦ ਕੀਰਤਨ, ਦੁਪਹਿਰ ਵੇਲੇ ਸੰਤ ਕੇਸਰ ਸਿੰਘ ਜੀ ਦਾ ਕੀਰਤਨ ਤੇ ਸ਼ਾਮ ਨੂੰ ਹਵਨ ਵੀ ਹੋਇਆ। ਸੰਗਤ ਦਾ ਇਕੱਠ ਵੀ ਬਹੁਤ ਸੀ ਪਰ ਜੋ ਅਨੰਦ ਬਸੰਤ ਦਿਵਸ ਸਮੇਂ ਆਇਆ ਸੀ, ਉਹ ਫਿਰ ਨਹੀਂ ਆਇਆ।

ਇਸ ਤਰ੍ਹਾਂ ਜੰਗ ਦੇ ਦਿਨਾਂ ਵਿੱਚ ਸਾਧ-ਸੰਗਤ ਤੇ ਮਿਲ ਕੇ ਭਜਨ ਬਾਣੀ, ਕੀਰਤਨ, ਪਾਠ ਪ੍ਰਯੋਗ ਕਰਕੇ ਆਪਣਾ ਇਹ ਕਠਿਨ ਸਮਾਂ ਬਤੀਤ ਕੀਤਾ ਤੇ ਸ੍ਰੀ ਸਤਿਗੁਰੂ ਜੀ ਦੀ ਪਵਿੱਤਰ ਯਾਦ ਨੂੰ ਕਾਇਮ ਰੱਖਿਆ। ਫਿਰ ਅਗਸਤ 1945 ਵਿੱਚ ਘਰੋ-ਘਰੀ ਪਾਠ, ਵਰਨੀ ਕਰਦਿਆਂ ਹੀ ਖ਼ਬਰ ਇੱਕ ਦਿਨ ਸਵੇਰੇ ਸੁਣੀ ਗਈ ਜੋ ਸੰਸਾਰ ਯੁੱਧ ਵਿੱਚ ਜਪਾਨ ਨੇ ਆਪਣੀ ਹਾਰ ਮੰਨ ਲਈ ਹੈ। ਜਰਮਨ ਤੇ ਇਟਲੀ ਤਾਂ ਪਹਿਲਾਂ ਹੀ ਹਾਰ ਚੁੱਕੇ ਸਨ। ਇਸ ਖ਼ਬਰ ਨੇ ਮਨਾਂ ਅੰਦਰ ਖ਼ੁਸ਼ੀ ਦਾ ਖੇੜਾ ਲੈ ਆਂਦਾ ਕਿ ਹੁਣ ਜਲਦੀ ਹੀ ਪਰਿਵਾਰ ਤੋਂ ਵਿਛੜੇ ਜੀਆਂ ਦਾ ਮਿਲਾਪ ਹੋਵੇਗਾ। ਪਰੰਤੂ ਇਸ ਦੇ ਨਾਲ ਇਹ ਵੀ ਮਨਾਂ ਵਿਚ ਆਇਆ ਕਿ ਅੰਗਰੇਜ਼ਾਂ ਦੇ ਖ਼ਿਲਾਫ਼ ਭਾਰਤ ਦੀ ਆਜ਼ਾਦੀ ਦੀ (ਮੂਵਮੈਂਟ) ਲਹਿਰ ਵਿਚ ਏਥੋਂ ਦੇ ਨਾਮਧਾਰੀ ਵੀਰਾਂ ਨੇ ਵੀ ਹਿੱਸਾ ਲਿਆ ਹੈ ਜੋ ਗਿਣਤੀ ਵਿੱਚ ਪੰਜ ਜਾਂ ਛੇ ਸਨ, ਇਸਦਾ ਕੀ ਹਸ਼ਰ ਹੋਵੇਗਾ?

ਸੋ ਸ਼ੁਰੂ-ਸ਼ੁਰੂ ਵਿੱਚ ਕੁਝ ਸਰੀਰ ਅੰਗਰੇਜ਼ੀ ਗੌਰਮਿੰਗ ਨੇ ਪਕੜੇ ਪਰ ਇਸ

ਵਿੱਚ ਭਾਰਤ ਦੇ ਹਰ ਫ਼ਿਰਕੇ ਨੇ ਹਿੱਸਾ ਲਿਆ ਸੀ, ਤੇ ਇਹ ਰਾਜਸੀ ਮਾਮਲੇ ਬਣਨ ਕਰਕੇ ਅੰਗਰੇਜ਼ੀ ਸਰਕਾਰ ਨੇ ਕੁਝ ਚਿਰ ਬਾਅਦ ਸਭ ਨੂੰ ਛੱਡ ਦਿੱਤਾ ਕਿਉਂਕਿ ਉਸਨੂੰ ਇਹ ਡਰ ਹੋ ਗਿਆ ਸੀ ਕਿ ਇਹ ਆਜ਼ਾਦੀ ਦੀ ਲਹਿਰ ਸਾਰੇ ਭਾਰਤ ਵਿੱਚ ਨਾ ਜਾਏ ਜਿਸ ਨਾਲ ਸਾਨੂੰ ਭਾਰਤ ਛੱਡਣਾ ਪੈ ਜਾਏ। ਇਹ ਸਭ ਗਰੀਬ-ਨਿਵਾਜ਼ ਸਤਿਗੁਰੂ ਪਰਤਾਪ ਸਿੰਘ ਜੀ ਦੀ ਕਿਰਪਾ ਸੀ। ਨਾਮਧਾਰੀ ਵੀਰ ਬਾਹਰ ਦੂਰ ਰਹਿੰਦੇ ਮਕਾਨ ਛੱਡ ਕੇ ਵਾਪਿਸ ਸ਼ਹਿਰ ਆ ਗਏ ਸਨ ਤੇ ਫਿਰ ਸੰਗਤ ਦਾ ਪਰਚਾ, ਕੀਰਤਨ ਦਾ ਗੁਰਦੁਆਰਾ ਯਾਵਾਰੱਟ ਵਿਖੇ ਸ਼ੁਰੂ ਹੋ ਗਿਆ। ਇਹ ਦੋ-ਤਿੰਨ ਮਹੀਨੇ ਇਵੇਂ ਹੀ ਬਤੀਤ ਹੋਏ। ਦੇਸ਼ ਤੋਂ ਕਈਆਂ ਨੂੰ ਸਬੰਧੀਆਂ ਦੀਆਂ ਚਿੱਠੀਆਂ ਆਈਆਂ ਜਿਸ ਤੋਂ ਆਪਸੀ ਮਿਲਾਪ ਦੀ ਆਸ ਨੇੜੇ ਜਾਪਦੀ ਸੀ। ਭਾਰਤੀਆਂ ਵਿੱਚੋਂ ਜੋ ਸਭ ਤੋਂ ਪਹਿਲਾਂ ਵਾਪਿਸ ਦੇਸ਼ ਗਿਆ ਉਹ ਸੇਠ ਗੁਰਬਖਸ਼ ਸਿੰਘ 'ਪ੍ਰੀਤਮ' ਸੀ ਜੋ ਕਿ ਅੰਗੇਰਜ਼ੀ ਫ਼ੌਜੀ ਹਵਾਈ ਜਹਾਜ਼ ਰਾਹੀਂ ਮਾਰਚ 1946 ਦੇ ਮਹੀਨੇ ਕਲਕੱਤੇ ਗਿਆ ਤੇ ਉੱਥੋਂ ਗੱਡੀ ਤੇ ਚੜ੍ਹਕੇ ਪੰਜਾਬ ਉਸ ਅਸਥਾਨ 'ਤੇ ਪਹੁੰਚਾ ਜਿੱਥੇ ਕਿ ਸਤਿਗੁਰੂ ਪਰਤਾਪ ਸਿੰਘ ਜੀ ਦੀ ਛਤਰ-ਛਾਇਆ ਹੇਠ ਨਾਮਧਾਰੀ ਹੋਲਾ ਮਹੱਲਾ ਮਨਾਇਆ ਜਾ ਰਿਹਾ ਸੀ (ਜਗ੍ਹਾ ਦਾ ਨਾਮ ਯਾਦ ਨਹੀਂ ਰਿਹਾ) ਤੇ ਗਰੀਬ-ਨਿਵਾਜ਼ ਜੀ ਦੇ ਜਾ ਦਰਸ਼ਨ ਕੀਤੇ (ਇਹ ਇਸ ਕਰਕੇ ਨੋਟ ਕੀਤਾ ਹੈ ਕਿ ਇਹ ਪਹਿਲੇ ਭਾਰਤੀ ਸਨ ਜੋ ਜੰਗ ਖ਼ਤਮ ਹੋਣ ਤੋਂ ਬਾਅਦ ਦੇਸ਼ ਵਾਪਿਸ ਗਏ ਸਨ ਤੇ ਇਨ੍ਹਾਂ ਨੇ ਆਜ਼ਾਦ ਹਿੰਦ ਫ਼ੌਜ ਦੇ ਨੇਤਾ ਸੁਭਾਸ਼ ਚੰਦਰ ਬੋਸ ਨਾਲ ਮਿਲਕੇ ਕੰਮ ਕੀਤਾ ਸੀ)। ਜੰਗ ਮੁੱਕਣ ਤੋਂ ਬਾਅਦ ਇੱਕ ਸਾਲ ਦੇ ਅੰਦਰ ਕਾਫੀ ਸਰੀਰ ਦੇਸ਼ ਵਾਪਿਸ ਗਏ ਸਨ ਤੇ ਦੇਸ਼ ਤੋਂ ਪਹਿਲੇ ਨਾਮਧਾਰੀ ਵੀਰ ਜੋ ਬੰਕੋਕ ਆਏ, ਉਹ ਸੇਠ ਮੋਹਰ ਸਿੰਘ ਜੀ, ਨਰੈਣ ਸਿੰਘ ਚਾਵਲਾ, ਸੁਰਜੀਤ ਸਿੰਘ ਚਾਵਲਾ ਅਪ੍ਰੈਲ 1946 ਵਿਖੇ ਕਲਕੱਤੇ ਤੋਂ ਪਾਣੀ ਵਾਲੇ ਜਹਾਜ਼ 'ਤੇ ਸਿੱਧਾ ਬੰਕੋਕ ਪਹੁੰਚੇ ਅਤੇ ਇਹਨਾਂ ਦੇ ਨਾਲ ਹੋਰ ਕਈ ਭਾਰਤੀ ਵੀਰ ਕਾਫੀ ਗਿਣਤੀ ਵਿੱਚ ਆਏ ਸਨ।

ਇਨ੍ਹਾਂ ਦਿਨਾਂ ਵਿੱਚ ਵਪਾਰ ਵਿੱਚ ਕੱਪੜੇ ਦੀ ਥੁੜ੍ਹ ਹੋਣ ਕਰਕੇ ਇਹ ਪਤਾ ਲੱਗਾ ਕਿ ਅੰਗਰੇਜ਼ੀ ਸਰਕਾਰ ਨੇ ਬਰਮਾ ਦੇ ਦੇਸ਼ ਵਿਚ ਕਾਫੀ ਕੱਪੜਾ ਭੇਜਿਆ ਹੈ ਅਤੇ ਕੀਮਤ ਵੀ ਸਸਤੀ ਹੈ। ਇਹ ਸੁਣਕੇ ਕਈ ਨਾਮਧਾਰੀ ਵੀਰ ਖੁਸ਼ਕ ਰਸਤੇ ਰਾਹੀਂ ਰੰਗੂਨ ਤੋਂ ਮਾਲ ਲੈ ਕੇ ਆਏ ਤੇ ਇਸ ਨਾਲ ਕਾਫੀ ਬੱਚਤ ਹੋਈ ਤੇ ਦੂਜੀ ਵਾਰ ਵੀ ਇਸ ਤੋਂ ਜ਼ਿਆਦਾ ਗਿਣਤੀ ਵਿੱਚ ਵਪਾਰੀ ਜਾ ਕੇ ਮਾਲ ਲਿਆਏ। ਇਸ ਨਾਲ ਅੱਗੇ ਨਾਲੋਂ ਵੀ ਜ਼ਿਆਦਾ ਫ਼ਾਇਦਾ ਹੋਇਆ ਤੇ ਕਈ ਮਾੜੇ-ਮਾੜੇ ਘਰ ਪੈਸੇ ਵਾਲੇ ਬਣ ਗਏ। ਪਰ ਦੂਜੀ ਵਾਰ ਬਰਮਾ ਤੋਂ ਮਾਲ ਲਿਆਉਣ ਵੇਲੇ ਉੱਥੋਂ ਦੀ ਸਰਕਾਰ ਨੇ ਇਹ ਚਿਤਾਵਨੀ ਦੇ ਦਿੱਤੀ ਸੀ ਕਿ ਅੱਗੋਂ ਤੋਂ ਇਹ ਮਾਲ ਲਿਜਾਣ ਦੀ ਇਜਾਜ਼ਤ ਨਹੀਂ ਮਿਲੇਗੀ। ਪਰੰਤੂ ਬਰਮਾ ਸਰਕਾਰ ਦੇ ਕਹੇ ਨੂੰ ਭੁੱਲ ਗਏ ਤੇ ਮਹੀਨੇ ਬਾਅਦ ਫਿਰ ਜਾਣ ਦੀ ਤਿਆਰੀ ਕਰ ਲਈ ਅਤੇ ਜਿੰਨੀ ਕਮਾਈ ਅੱਗੇ ਕੀਤੀ ਸੀ ਅਤੇ ਕੁਝ ਹੋਰ ਦੂਸਰਿਆਂ ਪਾਸੋਂ ਕਰਜ਼ਾ ਚੁੱਕ ਕੇ ਫਿਰ ਤੁਰ ਪਏ ਤੇ ਇਹ ਸੰਨ 1946 ਜਨਵਰੀ ਦਾ ਮਹੀਨਾ ਸੀ। ਬਸੰਤ ਪੰਚਮੀ ਦਿਵਸ ਵੀ ਨੇੜੇ ਆ ਰਿਹਾ ਸੀ ਪਰ ਮਾਇਆ ਦੇ ਲਾਲਚ ਨੇ ਸਭ ਕੁਝ ਭੁਲਾ



ਦਿੱਤਾ (ਦਾਤ ਪਿਆਰੀ ਵਿਸਰਿਆ ਦਾਤਾਰਾ) ਇਹ ਗੁਰਬਾਣੀ ਦੀ ਤੁੱਕ ਸੇਠ ਸੁਰਿੰਦਰ ਸਿੰਘ ਸਚਦੇਵ ਨੇ ਉੱਪਰ ਦਾ ਹਾਲ ਪੜ੍ਹ ਕੇ ਲਿਖਾਈ ਸੀ। ਵਾਪਸ ਮਾਲ ਲਿਆਉਂਦਿਆਂ ਸ਼ਾਨ ਸਟੇਟ (ਬਰਮਾ) ਦੇ ਕਰਮਚਾਰੀਆਂ ਨੇ ਚੰਦੋ ਸ਼ਹਿਰ ਵਿੱਚੋਂ ਲੰਘਦਿਆਂ ਇਹ ਵਪਾਰੀਆਂ ਦਾ ਮਾਲ ਕਬਜ਼ੇ ਵਿੱਚ ਲੈ ਲਿਆ ਤੇ ਇਸ ਤਰ੍ਹਾਂ ਖ਼ਾਸ ਕਰਕੇ ਨਾਮਧਾਰੀ ਵੀਰਾਂ ਨੂੰ ਬਹੁਤ ਮਾਇਕ ਨੁਕਸਾਨ ਪੁੱਜਾ ਕਿ ਕਈ ਸਾਲ ਤੱਕ ਵੀ ਆਪਣੇ ਪੈਰਾਂ 'ਤੇ ਨਾ ਖੜ੍ਹੋ ਸਕੇ।

ਸਾਧ-ਸੰਗਤ ਵਿਚ ਕੀਰਤਨ, ਵਰਨੀ ਪਾਠ ਉਸੇ ਤਰ੍ਹਾਂ ਜਾਰੀ ਸਨ। ਕੀਰਤਨ ਜਥੇ ਦਾ ਆਪਸ ਵਿੱਚ ਬੜਾ ਇਤਫ਼ਾਕ ਸੀ। ਰੋਜ਼ ਆਪਸ ਵਿੱਚ ਮਿਲਦੇ ਰਹਿੰਦੇ ਤੇ ਚੰਗੀਆਂ ਵਿਚਾਰਾਂ ਹੁੰਦੀਆਂ। ਉਨ੍ਹਾਂ ਨੇ ਗਰੀਬਾਂ ਦੀ ਮੱਦਦ ਕਰਨ ਵਾਸਤੇ ਇੱਕ ਫੰਡ ਬਣਾਉਣ ਦੀ ਸਕੀਮ ਰੱਖੀ। ਸਾਧਸੰਗਤ ਦੀ ਕਿਰਪਾ ਤੇ ਸਹਿਯੋਗ ਨਾਲ ਤਕਰੀਬਨ ਵੀਹ ਹਜ਼ਾਰ ਟਿਕਲ ਉਸ ਵੇਲੇ ਇਕੱਠਾ ਕੀਤਾ ਗਿਆ ਤਾਂ ਕਿ ਵੇਲੇ-ਕੁਵੇਲੇ ਕਿਸੇ ਲੋੜਵੰਦ ਦੀ ਸਹਾਇਤਾ ਕੀਤੀ ਜਾ ਸਕੇ। ਇਸ ਫੰਡ ਦੇ ਖ਼ਜ਼ਾਨਚੀ ਦੀ ਸੇਵਾ ਸੰਤ ਕਿਰਪਾਲ ਸਿੰਘ ਮਨਚੰਦਾ ਨੂੰ ਸੌਂਪੀ ਗਈ। ਇਸ ਫੰਡ ਨਾਲ ਦੋ-ਤਿੰਨ ਸਰੀਰਾਂ ਦੀ ਮੱਦਦ ਵੀ ਕੀਤੀ ਗਈ ਤੇ ਫਿਰ ਉਨ੍ਹਾਂ ਨੇ ਮਾਇਆ ਵੀ ਵਾਪਿਸ ਕਰ ਦਿੱਤੀ ਸੀ। ਉਸ ਵਿੱਚ ਨੌਜਵਾਨਾਂ ਵਿੱਚ ਪਿਆਰ ਤੇ ਇਤਫ਼ਾਕ ਸੀ ਕਿ ਜੋ ਇਹ ਚੰਗੇ ਵਿਚਾਰ ਪ੍ਰਗਟ ਕਰਦੇ, ਉਹ ਸੰਗਤ ਵਿੱਚ ਮੰਨੇ ਜਾਂਦੇ ਸਨ।

ਇਸ ਵੇਲੇ ਨੌਜਵਾਨਾਂ ਦੇ ਆਗੂ ਦੇ ਰੂਪ ਵਿੱਚ ਸੇਠ ਤਰਲੋਕ ਸਿੰਘ ਜੀ ਅੱਗੇ ਆ ਰਹੇ ਸਨ ਤੇ ਸਾਧ-ਸੰਗਤ ਦੇ ਸਹਿਯੋਗ ਨਾਲ ਸੰਤ ਦਿਆਲ ਸਿੰਘ ਮਨਚੰਦਾ ਤੇ ਲਾਭ ਸਿੰਘ ਸੇਠੀ ਨੂੰ ਅੰਮ੍ਰਿਤ ਛਕਾ ਕੇ ਵਰਨੀਆਂ ਵਿੱਚ ਹਿੱਸਾ ਲੈਣ ਦੀ ਇਜਾਜ਼ਤ ਦੇ ਦਿੱਤੀ। ਉਸ ਵੇਲੇ ਸੇਠ ਨਰੈਣ ਸਿੰਘ 'ਬੀਰ' ਆਪਣੇ ਕਿਸੇ ਵਿਹਾਰ ਕਰਕੇ ਸਿੰਘਾਪੁਰ ਗਏ ਹੋਏ ਸੀ ਤੇ ਉਥੋਂ ਵਾਪਿਸ ਆਉਣ 'ਤੇ ਸਾਧ-ਸੰਗਤ ਵਿੱਚ ਖੜ੍ਹਾ ਹੋ ਕੇ ਇਤਰਾਜ਼ ਕੀਤਾ ਕਿ ਹਰ ਕੋਈ ਕੰਮ ਕਰਨ ਤੋਂ ਪਹਿਲਾਂ ਮੇਰੀ ਸਲਾਹ ਲੈਣੀ ਜ਼ਰੂਰੀ ਸੀ ਤੇ ਨਾਲ ਹੋਰ ਵੀ ਕਈ ਵਿਚਾਰ ਪ੍ਰਗਟ ਕੀਤੇ ਤਾਂ ਇਸ ਦੇ ਜਵਾਬ ਵਿੱਚ ਸੇਠ ਤਰਲੋਕ ਸਿੰਘ ਨੇ ਸਾਧ-ਸੰਗਤ ਵਿੱਚ ਪਹਿਲੀ ਵਾਰੀ ਖੜ੍ਹੋ ਕੇ ਇਸਦੇ ਉੱਤਰ ਵਿੱਚ ਬੜੇ ਸੋਹਣੇ ਢੰਗ ਨਾਲ ਰੌਸ਼ਨੀ ਪਾਈ ਕਿ ਅਸੀਂ ਸਾਧ-ਸੰਗਤ ਵਿੱਚ ਹੋਰ ਤਰ੍ਹਾਂ ਦੇ ਬਣ ਕੇ ਆਉਂਦੇ ਹਾਂ ਤੇ ਆਪਣੇ ਘਰ ਵਿੱਚ ਹੋਰ ਤਰ੍ਹਾਂ ਦੀ ਰਹਿਣੀ-ਬਹਿਣੀ ਹੈ। ਇਹ ਵਿਚਾਰ ਸਾਧ-ਸੰਗਤ ਵਿੱਚ ਸੋਢਾ ਪੀਣ ਵਾਲਿਆਂ ਉਤੇ ਟੀਕਾ-ਟਿੱਪਣੀ ਕਰਨ ਵਾਲਿਆਂ ਦੇ ਜਵਾਬ ਵਿੱਚ ਸੀ ਜਿਸ ਨਾਲ ਸੇਠ ਨਰੈਣ ਸਿੰਘ ਨੂੰ ਬਹੁਤ ਨਰਾਜ਼ਗੀ ਆਈ ਪਰ ਦੂਜੇ ਪਾਸੇ ਸੇਠ ਤਰਲੋਕ ਸਿੰਘ ਦੀ ਸ਼ਾਨ ਨੌਜਵਾਨ ਤਬਕੇ ਵਿੱਚ ਦਿਨੋ-ਦਿਨ ਵਧ ਰਹੀ ਸੀ। ਓਧਰ ਦੇਸ਼ ਤੋਂ ਆਈਆਂ ਖ਼ਬਰਾਂ ਤੋਂ ਪਤਾ ਲੱਗਾ ਕਿ ਹਿੰਦੂ-ਮੁਸਲਿਮ ਫ਼ਸਾਦ ਜ਼ੋਰਾਂ 'ਤੇ ਹੈ। ਪਿੰਡ-ਪਿੰਡ, ਸ਼ਹਿਰ-ਸ਼ਹਿਰ ਵਿੱਚ ਝਗੜੇ ਵਧ ਰਹੇ ਹਨ। ਪਾਕਿਸਤਾਨ ਦੇ ਬਣਨ ਦੀ ਖ਼ਬਰ ਸੀ। ਸ਼ੇਖੂਪੁਰੇ ਸੰਨ 1947 ਦੇ ਹੋਏ ਹੋਲੇ ਸਮੇਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਸਾਧ-ਸੰਗਤ ਵਿੱਚ ਖੜ੍ਹੋਕੇ ਇਹ ਆਪਣੇ ਮੁਖਾਰ-ਬਿੰਦ ਤੋਂ ਐਲਾਨ ਕੀਤਾ "ਆਪਣੇ

ਬਾਲ-ਬੱਚਿਆਂ ਨੂੰ ਬਚਾਉਣ ਲਈ ਰਾਵੀ ਦਰਿਆ ਤੋਂ ਪਾਰ ਹੋ ਜਾਉ ਤੇ ਆਪਣਾ ਘਰ-ਬਾਰ ਵੇਚ ਕੇ ਮਾਇਆ ਵੀ ਬਚਾ ਲਉ।" ਇਹ ਖ਼ਬਰਾਂ ਸੁਣ ਕੇ ਸਭ ਦਾ ਧਿਆਨ ਆਪਣੇ ਦੇਸ਼ ਤੇ ਰਿਸ਼ਤੇਦਾਰਾਂ ਵੱਲ ਜਾ ਪਿਆ ਤੇ ਕਈ ਪਰਿਵਾਰ ਜੋ ਦੇਸ਼ ਤੋਂ ਗਏ ਹੋਏ ਸੀ, ਉਹ ਵਾਪਿਸ ਸਿਆਮ ਨੂੰ ਆਉਣੇ ਸ਼ੁਰੂ ਹੋ ਗਏ। ਇੱਕ ਪਾਸੇ ਤਾਂ ਇਹ ਖ਼ੁਸ਼ੀ ਸੀ ਜੋ ਸਦੀਆਂ ਤੋਂ ਗ਼ੁਲਾਮ ਹੋਇਆ ਦੇਸ਼ ਆਜ਼ਾਦ ਹੋ ਰਿਹਾ ਹੈ ਤੇ ਦੂਜੇ ਪਾਸੇ ਪੱਛਮੀ ਪੰਜਾਬ ਵਿੱਚੋਂ ਫ਼ਸਾਦ ਦੀਆਂ ਖ਼ਬਰਾਂ ਵੀ ਪਹੁੰਚ ਰਹੀਆਂ ਸਨ। ਦੇਸ਼ ਆਜ਼ਾਦ ਹੋਣ ਤੋਂ ਪਹਿਲਾਂ ਭਾਰਤੀ ਕੌਂਸਲ ਇੱਥੇ ਆ ਚੁੱਕਾ ਸੀ ਤੇ 14 ਅਗਸਤ ਦੀ ਰਾਤ ਨੂੰ ਨੌਜਵਾਨ ਤਬਕੇ ਨੇ ਨਾਮਧਾਰੀ ਧਰਮਸ਼ਾਲਾ ਵਿੱਚ ਇਕੱਠਿਆਂ ਹੋ ਕੇ 'ਆਜ਼ਾਦੀ ਦਾ ਝੰਡਾ' ਝੁਲਾਉਣ ਦੀ ਰਸਮ ਨੂੰ ਰੇਡੀਉ ਰਾਹੀਂ ਸੁਣਿਆ ਤੇ ਫਿਰ ਉੱਥੇ ਹੀ ਇਸ਼ਨਾਨ ਕਰਕੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਵੀ ਕੀਤਾ ਸੀ। (ਖ਼ਾਸ ਨੋਟ:- ਉਸ ਦਿਨ ਬੰਕੋਕ ਦੀਆਂ ਕੁਲ ਟਰੇਮਾਂ (ਟਾਮ ਵੇਜ਼) ਦੀ ਆਵਾਜਾਈ ਹਰ ਇਕ ਲਈ ਇਸ ਆਜ਼ਾਦੀ ਦੀ ਖ਼ੁਸ਼ੀ ਵਿੱਚ ਭਾਰਤੀ ਜਨਤਾ ਵੱਲੋਂ Free of Charge ਕੀਤੀ ਗਈ ਤੇ ਬੰਕੋਕ ਵਿੱਚ ਇਹ ਇਸ ਤਰ੍ਹਾਂ ਦਾ ਪਹਿਲਾ ਮੌਕਾ ਸੀ ਜੋ ਇਸ ਖ਼ੁਸ਼ੀ ਦੇ ਜ਼ਸ਼ਨ ਵਿੱਚ ਸਭ ਪਬਲਿਕ ਨੂੰ ਸ਼ਾਮਲ ਕੀਤਾ ਗਿਆ ਸੀ)

ਅਜੇ ਇਸ ਖ਼ੁਸ਼ੀ ਨੂੰ ਤਿੰਨ-ਚਾਰ ਦਿਨ ਹੀ ਬਤੀਤ ਹੋਏ ਸਨ ਕਿ ਅਖ਼ਬਾਰਾਂ ਅਤੇ ਰੇਡੀਓ ਰਾਹੀਂ ਖ਼ਬਰਾਂ ਆਉਣੀਆਂ ਸ਼ੁਰੂ ਹੋ ਗਈਆਂ ਕਿ ਪੱਛਮੀ ਪੰਜਾਬ ਇੱਕ ਘੱਲੂਘਾਰੇ ਦਾ ਦ੍ਰਿਸ਼ ਬਣ ਗਿਆ ਹੈ। ਪਿੰਡਾਂ ਦੇ ਪਿੰਡ ਹਿੰਦੂ ਸਿੱਖ ਤਬਾਹ ਕੀਤੇ ਜਾ ਰਹੇ ਸਨ, ਲੜਕੀਆਂ ਦਾ ਪਤਨ ਹੋ ਰਿਹਾ ਸੀ ਅਤੇ ਇਨ੍ਹਾਂ ਖ਼ਬਰਾਂ ਕਰਕੇ ਹਰ ਇੱਕ ਨੂੰ ਆਪੋ-ਆਪਣੇ ਰਿਸ਼ਤੇਦਾਰ ਅਤੇ ਸੰਬੰਧੀਆਂ ਦਾ ਫ਼ਿਕਰ ਪੈ ਗਿਆ। ਤਕਰੀਬਨ ਇੱਕ ਮਹੀਨੇ ਤੱਕ ਫਿਰ ਹਾਲਤ ਕੁਝ ਸੁਧਰਨੇ ਸ਼ੁਰੂ ਹੋ ਗਏ ਤੇ ਆਈਆਂ ਚਿੱਠੀਆਂ ਤੋਂ ਪਤਾ ਲੱਗਾ ਕਿ ਬੰਕੋਕ ਦੇ ਪੁਰਾਣੇ ਵਸਨੀਕ ਸੰਤ ਖੜਕ ਸਿੰਘ, ਸੰਤ ਭਗਤ ਸਿੰਘ 'ਪ੍ਰੇਮੀ' ਸੇਖਵਾਂ ਵਾਲੇ ਤੇ ਇਨ੍ਹਾਂ ਦੇ ਘਰੋਂ ਇਸ ਘੱਲੂਘਾਰੇ ਵਿੱਚ ਮਾਰੇ ਗਏ ਹਨ ਪ੍ਰੰਤੂ ਇਹਨਾਂ ਦੇ ਚਾਰੋਂ ਬੱਚੇ ਬਚ ਗਏ ਹਨ। ਦੋ ਤਾਂ ਪਹਿਲਾਂ ਹੀ ਬੰਕੋਕ ਪਹੁੰਚ ਚੁੱਕੇ ਸਨ ਤੇ ਦੋ ਨੇ ਆਪਣੀ ਅੱਖੀਂ ਸਭ ਕੁੱਝ ਦੇਖਿਆ (ਇਨ੍ਹਾਂ ਵਿੱਚੋਂ ਇੱਕ ਸ. ਜਗਜੀਤ ਸਿੰਘ 'ਆਜ਼ਾਦ' ਬੰਕੋਕ ਦਾ ਪ੍ਰਸਿੱਧ ਰਾਗੀ ਹੈ ਤੇ ਸਤਿਗੁਰੂ ਜੀ ਦਾ ਜੱਸ ਕਰਦਾ ਹੈ।

ਇਸ ਤਰ੍ਹਾਂ ਸਾਧ ਸੰਗਤ ਵਿੱਚ ਬਹੁਤ ਸਾਰੇ ਨਵੇਂ ਸਰੀਰਾਂ ਦੇ ਦਰਸ਼ਨ ਹੋਏ ਜੋ ਬੰਕੋਕ ਵਿੱਚ ਪਹਿਲਾਂ ਨਹੀਂ ਸੀ ਆਏ। ਸੋ ਉਹਨਾਂ ਸਿੱਖਾਂ ਦੇ ਕੁਝ ਕੁ ਨਾਮ ਇਸ ਪ੍ਰਕਾਰ ਹਨ: ਸੰਤ ਜੀਉਣ ਸਿੰਘ ਜੀ ਤੇ ਉਨ੍ਹਾਂ ਦੇ ਸਪੁੱਤਰ ਰਤਨ ਸਿੰਘ ਤੇ ਇੰਦਰ ਸਿੰਘ ਚਾਵਲਾ ਪਰਿਵਾਰ ਸਹਿਤ, ਸੰਤ ਹਵੇਲਾ ਸਿੰਘ, ਦਿਆਲ ਸਿੰਘ, ਪਿਆਰਾ ਸਿੰਘ ਸਚਦੇਵ ਪਰਿਵਾਰ ਸਹਿਤ, ਸੰਤ ਨਿਹਾਲ ਸਿੰਘ ਗੋਰੋਵਾੜਾ ਦੇ ਸਪੁੱਤਰ ਮਹਿਲ ਸਿੰਘ, ਜੋਗਿੰਦਰ ਸਿੰਘ, ਅਵਤਾਰ ਸਿੰਘ, ਸੰਪੂਰਨ ਸਿੰਘ ਅਤੇ ਮਹਿੰਦਰ ਸਿੰਘ ਪਰਿਵਾਰ ਸਹਿਤ, ਸ. ਵਰਿਆਮ ਸਿੰਘ ਗੰਭੀਰ, ਗੁਰਮੁਖ ਸਿੰਘ, ਗਿਆਨੀ ਸੰਤੋਖ ਸਿੰਘ, ਸ.



ਹਰਬੰਸ ਸਿੰਘ, ਹਜ਼ੂਰ ਸਿੰਘ ਪਰਿਵਾਰ ਸਹਿਤ, ਸ. ਮਹਿੰਦਰ ਸਿੰਘ ਗੋਰੋਵਾੜਾ, ਪਰਿਵਾਰ ਸਹਿਤ, ਸੰਤ ਹਰਨਾਮ ਸਿੰਘ ਗੋਰੋਵਾੜਾ, ਦਿਆਲ ਸਿੰਘ ਤੇ ਅਰਜਨ ਸਿੰਘ ਪਰਿਵਾਰ ਸਹਿਤ, ਸ. ਅਮਰ ਸਿੰਘ ਗੁਲਾਟੀ ਪਰਿਵਾਰ ਸਹਿਤ, ਸਰਦਾਰਾ ਸਿੰਘ ਪਰਿਵਾਰ ਸਹਿਤ, ਪੰਡਿਤ ਮਈਆ ਸਿੰਘ, ਜੋਗਿੰਦਰ ਸਿੰਘ, ਜਗਜੀਤ ਸਿੰਘ, ਸੇਵਾ ਸਿੰਘ ਪਰਿਵਾਰ ਸਹਿਤ, ਦਾਨ ਸਿੰਘ ਤਾਂਘੀ ਦਾ ਪਰਿਵਾਰ, ਸੁੰਦਰ ਸਿੰਘ 'ਸੇਖਵਾਂ' ਦਾ ਪਰਿਵਾਰ ਕਰਤਾਰ ਸਿੰਘ ਜਰਗਰ ਤੇ ਦਲੀਪ ਸਿੰਘ ਦਾ ਪਰਿਵਾਰ ਤੇ ਇਨ੍ਹਾਂ ਤੋਂ ਇਲਾਵਾ ਸੇਠਾਂ ਦੇ ਪਰਿਵਾਰ 'ਚੋਂ ਸੇਠ ਗੁਰਮੁਖ ਸਿੰਘ, ਸੇਠ ਦਿਆਲ ਸਿੰਘ, ਸੇਠ ਪਿਆਰਾ ਸਿੰਘ, ਵਜਿੰਦਰ ਸਿੰਘ, ਹਰਭਜਨ ਸਿੰਘ, ਸੇਠ ਸ਼ਮਸ਼ੇਰ ਸਿੰਘ, ਸੰਪੂਰਨ ਸਿੰਘ, ਅਵਤਾਰ ਸਿੰਘ ਅਤੇ ਸੇਠ ਅਜੀਤ ਸਿੰਘ ਜੀ ਵੀ ਆਏ। ਹੋਰ ਸਰੀਰ ਜੋ ਆਏ, ਉਨ੍ਹਾਂ ਵਿੱਚੋਂ ਸ. ਸੁਰਿੰਦਰ ਸਿੰਘ ਸਚਦੇਵ, ਮਨਜੀਤ ਸਿੰਘ, ਡਾ. ਦੀਵਾਨ ਸਿੰਘ ਦਾ ਪਰਵਿਾਰ, ਮੁਕੰਦ ਸਿੰਘ ਮਲਹੋਤਰਾ ਤੇ ਬਾਬਾ ਨਿਹਾਲ ਸਿੰਘ (ਕਪੂਰ ਸਿੰਘ ਦਾ ਪਿਤਾ) ਵੀ ਸਨ (ਜੋ ਨਾਮ ਯਾਦ ਹਨ, ਉਹ ਇੱਥੇ ਲਿਖ ਦਿੱਤੇ ਹਨ)। ਇਹ ਸੰਨ 1947 ਦੇ ਅਖ਼ੀਰਲੇ ਦਿਨ 'ਤੇ ਸੰਨ 1948 ਦੇ ਆਰੰਭ ਦੇ ਦਿਨਾਂ ਵਿੱਚ ਕੁਝ ਪਾਣੀ ਦੇ ਜਹਾਜ਼ ਰਾਹੀਂ, ਕੁਝ ਪੀਨਾਂਗ ਤੋਂ ਗੱਡੀ ਰਾਹੀਂ ਪਹੁੰਚੇ ਅਤੇ ਸਾਧ-ਸੰਗਤ ਵਿੱਚ ਕੀਰਤਨ ਦੀ ਰੁਚੀ ਹੋਰ ਵਧ ਗਈ। ਸਤਿਗੁਰੂ ਜੀ ਦੇ ਚਰਨਾਂ ਦੀ ਪ੍ਰੀਤ ਵਧਣ ਲੱਗੀ ਅਤੇ ਇਸ ਸਮੇਂ ਸੰਤ ਫੂਲਾ ਸਿੰਘ ਦੇ ਪਰਿਵਾਰ ਦੇ ਜੀਅ ਇੱਥੇ ਪਹਿਲਾਂ ਹੀ ਆ ਗਏ ਸਨ।

ਨੌਜਵਾਨ ਤਬਕੇ ਵਿੱਚ ਕੀਰਤਨ ਦਾ ਪਰਵਾਹ ਜ਼ੋਰਾਂ 'ਤੇ ਵਧਣ ਲੱਗਾ ਤੇ ਜਥੇ ਵਿੱਚ ਪੁਰਾਣੇ ਸਰੀਰਾਂ ਦੇ ਨਾਲ ਨਵੇਂ ਸਰੀਰ ਵੀ ਆ ਰਲੇ ਤੇ ਆਨੰਦ ਦਾ ਪਰਵਾਹ ਚੱਲ ਪਿਆ। ਸੰਨ 1948 ਦੀ ਬਸੰਤ ਦਾ ਮੇਲਾ ਵੀ ਇੱਕ ਭਾਗਾਂ ਭਰਿਆ ਦਿਨ ਰਹੇਗਾ। ਇਸ ਦਿਨ ਵੀ ਕਈ ਸਰੀਰ ਦੇਸ਼ ਤੋਂ ਪਹੁੰਚੇ ਸਨ। ਸਵੇਰੇ ਅਖੰਡ ਪਾਠ ਦੇ ਭੋਗ ਤੋਂ ਬਾਅਦ ਕੀਰਤਨ ਤੇ ਲੰਗਰ ਵੀ ਵਰਤਾਇਆ ਗਿਆ। ਸ਼ਾਮ ਨੂੰ ਧਰਮਸ਼ਾਲਾ ਵਿਖੇ ਕੀਰਤਨ ਦੀ ਆਰਭੰਤਾ ਰਾਤ ਦੇ ਅੱਠ ਵਜੇ ਸੰਤ ਪਰਤਾਪ ਸਿੰਘ ਮਸਤਾਨਾਂ ਤੇ ਸੰਤ ਕੇਸਰ ਸਿੰਘ ਨੇ ਕੀਤੀ ਤੇ ਇਸਦਾ ਭੋਗ ਰਾਤ ਦੇ ਸਾਢੇ ਗਿਆਰਾਂ ਵਜੇ ਪਿਆ। ਉਪਰੰਤ ਸੰਤ ਕਰਤਾਰ ਸਿੰਘ ਨਰੂਲਾ ਨੇ ਬਾਰ੍ਹਾਂ ਵਜੇ ਤੀਕ ਅੱਜ ਦੇ ਦਿਵਸ ਤੇ ਕੀਰਤਨ ਤੇ ਇਤਿਹਾਸ ਰਾਹੀਂ ਰੌਸ਼ਨੀ ਪਾਈ ਤੇ ਉਸ ਤੋਂ ਬਾਅਦ ਨੌਜਵਾਨ ਜਥੇ ਨੂੰ ਟਾਈਮ ਮਿਲਿਆ ਜੋ ਕਿ ਗਿਆਰਾਂ ਵਜੇ ਲਿਖਿਆ ਹੋਇਆ ਸੀ। ਜਦ ਸਟੇਜ 'ਤੇ ਆਣ ਕੇ ਇਨ੍ਹਾਂ (ਕਿਰਪਾਲ ਸਿੰਘ ਮਨਚੰਦਾ, ਗੁਰਬਖਸ਼ ਸਿੰਘ 'ਹੰਸ' ਤੇ ਇਕਬਾਲ ਸਿੰਘ ਮਨਚੰਦਾ) ਨੇ ਆਪਣਾ ਗੀਤਾਂ ਭਰਿਆ ਪ੍ਰਸੰਗ ਸ਼ੁਰੂ ਕੀਤਾ ਤਾਂ ਉਸ ਵੇਲੇ ਸੰਤ ਜੀਉਣ ਸਿੰਘ ਜੀ ਚਾਵਲਾ ਨੇ ਕਿਹਾ (ਇਹ ਉਸੇ ਦਿਨ ਸਵੇਰੇ ਦੇਸ਼ ਤੋਂ ਆਏ ਸਨ) "ਹੁਣ ਭੋਗ ਪਾਓ, ਇਹਨਾਂ ਨੂੰ ਫੇਰ ਟਾਈਮ ਦੇ ਦਿਆਂਗੇ।" ਤਾਂ ਸੇਠ ਨਰੈਣ ਸਿੰਘ ਜੀ ਨੇ ਉੱਤਰ ਦਿੱਤਾ ਕਿ ਇਹਨਾਂ ਬਹੁਤ ਚਿਰ ਤੋਂ ਟਾਈਮ ਮੰਗਿਆ ਹੋਇਆ ਹੈ ਤੇ ਥੋੜ੍ਹੇ ਚਿਰ ਬਾਅਦ ਹੀ ਭੋਗ ਪੈ ਜਾਣਾ ਹੈ, ਆਪ ਵੀ ਬੈਠ ਕੇ ਦਰਸ਼ਨ ਦਿਓ ਤੇ ਸਰਵਣ ਕਰੋ।

ਜਦ ਪ੍ਰਸੰਗ ਸ਼ੁਰੂ ਕਰਨ ਤੋਂ ਪਹਿਲਾਂ ਇੱਕ ਗੀਤ ਰਾਹੀਂ ਇਸ ਦੀ ਆਰੰਭਤਾ ਕੀਤੀ ਤਾਂ ਸੰਗਤ ਵਿੱਚ ਇੱਕ ਸਰੂਰ ਜਿਹਾ ਆ ਗਿਆ। ਉਹ ਤੁਕ ਇਸ ਪ੍ਰਕਾਰ ਸੀ: 'ਪ੍ਰੀਤਮ ਪਿਆਰੇ ਨੂੰ, ਚੀਨੀ ਵਾਲੇ ਨੂੰ ਜਾ ਕੇ ਕਹਿਣਾ। ਸਾਡਾ ਹਾਲ ਫਕੀਰਾਂ ਦਾ ਕਹਿਣਾ।' ਇਸ ਤੁਕ ਨੂੰ ਦੁਬਾਰਾ ਪੜ੍ਹਨ ਨਾਲ ਸਾਰੀ ਸੰਗਤ ਪਿੱਛੇ ਪੜ੍ਹਨ ਲੱਗ ਪਈ ਤੇ ਸੰਗਤ ਦੇ ਸਾਥ ਦੇਣ ਨਾਲ ਇਸਦਾ ਰਸ ਬੱਝਾ ਕਿ ਟਾਈਮ ਅੱਧੇ ਘੰਟੇ ਦੀ ਬਜਾਇ ਡੇਢ ਘੰਟਾ ਬਤੀਤ ਹੋਣ 'ਤੇ ਭੋਗ ਪਿਆ। ਉਪਰੰਤ ਸੇਠ ਨਰੈਣ ਸਿੰਘ ਜੀ ਨੇ ਸ਼ਲਾਘਾ ਹਿਤ ਕੁਝ ਸ਼ਬਦ ਕਹੇ। ਸੰਤ ਜਿਉਣ ਸਿੰਘ ਜੀ ਚਾਵਲਾ ਨੇ ਸਾਧ-ਸੰਗਤ ਵਿੱਚ ਖੜ੍ਹੋ ਕੇ ਆਪਣੀ ਭੁੱਲ ਦੀ ਖ਼ਿਮਾ ਮੰਗਦਿਆਂ ਕਿਹਾ,"ਜੋ ਮੈਂ ਸ਼ਬਦ ਭੋਗ ਪਾਉਣ ਲਈ ਕਹੇ ਸਨ, ਉਸ ਲਈ ਸਾਧ-ਸੰਗਤ ਮੈਨੂੰ ਦੰਡ ਲਾਏ ਤੇ ਮਸਤਾਨੀ ਬਿਰਤੀ ਵਿੱਚ ਕਹਿਣ ਲੱਗੇ ਤੇ ਤਨਖ਼ਾਹ ਮੈਂ ਆਪਣੀ ਤੁਹਾਨੂੰ ਖ਼ੁਦ ਦੱਸਦਾ ਹਾਂ, ਜੋ ਮੇਰੇ ਵੱਲੋਂ ਹੁਣੇ ਇੱਕ ਅਖੰਡ-ਪਾਠ ਸ੍ਰੀ ਸਤਿਗੁਰੂ ਜੀ ਦਰਸ਼ਨ ਨਮਿਤ ਕਰੋ।" (ਪਰ ਸਾਧ-ਸੰਗਤ ਨੇ ਉਹਨਾਂ ਦੀ ਅਰਜ਼ ਪ੍ਰਵਾਨ ਕਰਕੇ ਦੂਜੇ ਹਫ਼ਤੇ ਉਨ੍ਹਾਂ ਦਾ ਅਖੰਡ ਪਾਠ ਕੀਤਾ ਸੀ) ਤੇ ਉਸ ਦਿਨ ਰਾਤ ਬਤੀਤ ਹੋਣ 'ਤੇ ਅੰਮ੍ਰਿਤ ਵੇਲੇ ਢਾਈ ਵਜੇ ਭੋਗ ਪਾਇਆ ਗਿਆ (ਨੋਟ: ਸੰਤ ਜਿਉਣ ਸਿੰਘ ਦਾ ਬਚਨ ਇੱਥੇ ਇਸ ਕਰਕੇ ਲਿਖਿਆ ਹੈ ਕਿ ਪੁਰਾਣੇ ਬਜ਼ੁਰਗਾਂ ਵਿੱਚ ਸਿੱਖੀ ਦਾ ਕਿੰਨਾ ਕੁ ਪਿਆਰ ਸੀ ਜੋ ਉਨ੍ਹਾਂ ਨੇ ਮਹਿਸੂਸ ਕੀਤਾ ਕਿ ਉਨ੍ਹਾਂ ਦੇ ਇਸ ਸ਼ਬਦ (ਭੋਗ ਪਾਉਣ) ਦੇ ਕਹਿਣ ਨਾਲ ਸਾਧ-ਸੰਗਤ ਨੇ ਇਸ ਰਸ ਤੋਂ ਵਾਂਝਿਆ ਰਹਿਣਾ ਸੀ ਤੇ ਇਹ ਸਾਰਾ ਭਾਰ ਉਨ੍ਹਾਂ ਉੱਤੇ ਪੈਣਾ ਸੀ ਪਰ ਅੱਜ ਕੱਲ੍ਹ ਦੇ ਸਮੇਂ ਵਿੱਚ ਇਸ ਤਰ੍ਹਾਂ ਦੇ ਸਿੱਖ ਮਿਲਣੇ ਦੁਰਲੱਭ ਹਨ)।

ਸੰਨ 1948 ਫ਼ਰਵਰੀ ਦੇ ਮਹੀਨੇ ਇਹ ਖ਼ਬਰ ਦੇਸ਼ ਤੋਂ ਪਹੁੰਚੀ ਕਿ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਆਪਣੇ ਹਜ਼ੂਰੀ ਸੇਵਕਾਂ ਸਹਿਤ ਬੰਕੌਕ ਵਿਖੇ ਬਹੁਤ ਛੇਤੀ ਦਰਸ਼ਨ ਦੇ ਰਹੇ ਹਨ ਤਾਂ ਸਾਧ-ਸੰਗਤ ਵਿੱਚ ਚਾਅ ਚੜ੍ਹ ਗਿਆ। ਉਸ ਵੇਲੇ ਸੇਠ ਨਰੈਣ ਸਿੰਘ 'ਬੀਰ' ਦੇਸ਼ ਚਲੇ ਗਏ ਸਨ ਤੇ ਇੱਥੇ ਸੂਬਾ ਸੇਠ ਦਿਆਲ ਸਿੰਘ ਜੀ ਤੇ ਪਰਿਵਾਰ ਇਹ ਨਹੀਂ ਸੀ ਚਾਹੁੰਦੇ ਕਿ ਕੋਈ ਵੱਖਰਾ ਫੰਡ ਸਾਧ-ਸੰਗਤ ਦੇ ਪਾਸ ਪਿਆ ਹੋਵੇ । ਸੋ ਉਹਨਾਂ ਜ਼ੋਰ ਦੇ ਕੇ ਸ੍ਰੀ ਹਜ਼ੂਰ ਜੀ ਦੇ ਬੰਕੌਕ ਦਰਸ਼ਨ ਦੇਣ ਲਈ ਕੀਤੀ ਉਗਰਾਹੀ ਇਸ ਮੇਲੇ ਵਿੱਚ 'ਸਹਾਇਕ ਫੰਡ ਦੀ ਮਾਇਆ ਪੁਆਈ ਜੋ ਵੀਹ ਹਜ਼ਾਰ ਟਿਕਲ ਦੇ ਕਰੀਬ ਸੀ। ਇਸ ਤਰ੍ਹਾਂ ਇਹ ਗ਼ਰੀਬਾਂ ਦੀ ਮੱਦਦ ਲਈ ਬਣਿਆ ਫੰਡ ਚੱਲਦਾ-ਚੱਲਦਾ ਰੁਕ ਗਿਆ। ਸੇਠ ਨਰੈਣ ਸਿੰਘ ਨੇ ਦੇਸ਼ ਜਾ ਕੇ ਆਪਣੇ ਛੋਟੇ ਭਰਾ ਦੀ ਸ਼ਾਦੀ ਸਤਿਗੁਰੂ ਜੀ ਦੀ ਮਰਿਆਦਾ ਤੋਂ ਬਾਹਰ ਕੀਤੀ ਸੀ।

ਸਤਿਗੁਰੂ ਜੀ ਦੇ ਬੰਕੌਕ ਵਿਖੇ ਆਉਣ ਦੀ ਕੋਈ ਤਾਰੀਖ਼ ਨਹੀਂ ਸੀ ਆਈ ਕਿਉਂਕਿ ਉਸ ਵੇਲੇ ਹਵਾਈ ਟਿਕਟ ਮਿਲਣੀ ਬੜੀ ਮੁਸ਼ਕਿਲ ਸੀ। ਸੋ ਅਚਨਚੇਤ 28 ਫ਼ਰਵਰੀ 1948 ਨੂੰ ਸ਼ਾਮ ਦੇ ਚਾਰ ਵਜੇ ਇੱਕ ਤਾਰ ਸੇਠ ਗੁਰਬਖਸ਼ ਸਿੰਘ ਜੀ ਦੀ ਦੁਕਾਨ 'ਤੇ ਆਈ ਜਿਸ ਵਿੱਚ ਇਹ ਸੰਦੇਸ਼ ਆਇਆ ਸੀ,"ਸਤਿਗੁਰੂ ਜੀ ਉਸੇ ਰਾਤੀਂ



ਬੰਕੌਕ ਵਿਖੇ ਸੇਵਕਾਂ ਸਹਿਤ ਦਰਸ਼ਨ ਦੇ ਰਹੇ ਹਨ" ਤਾਂ ਸੰਗਤ ਵਿੱਚ ਇੱਕ ਖ਼ੁਸ਼ੀ ਦੀ ਲਹਿਰ ਛਾ ਗਈ। ਉਸੇ ਵੇਲੇ ਸ਼ਾਮ ਨੂੰ ਸਭ ਸੰਗਤ ਨੂੰ ਧਰਮਸ਼ਾਲਾ ਵਿੱਚ ਸੱਦ ਕੇ ਇਕੱਤਰਤਾ ਕੀਤੀ ਗਈ ਤੇ ਸੇਵਾਵਾਂ ਵੰਡੀਆਂ ਗਈਆਂ ਤੇ ਰਾਤੋ-ਰਾਤ ਧਰਮਸ਼ਾਲਾ ਨੂੰ ਕਲੀ ਅਤੇ ਰੋਗਨ ਕਰਕੇ ਸਜਾਇਆ ਗਿਆ। ਗਰੀਬ-ਨਿਵਾਜ਼ ਜੀ ਦਾ ਸਿੰਘਾਸਨ ਤਿਆਰ ਕਰਕੇ ਇਸਨੂੰ ਸਜਾਇਆ ਗਿਆ। ਗਰੀਬ-ਨਿਵਾਜ਼ ਜੀ ਦੇ ਡੇਰੇ ਦਾ ਇੰਤਜ਼ਾਮ ਸੇਠ ਐਸ. ਐਸ. ਭਗਵਾਨ ਸਿੰਘ ਦੇ ਬੰਗਲੇ ਫੱਯਾ ਥਾਈ ਵਿਖੇ ਕੀਤਾ ਗਿਆ ਅਤੇ ਸ੍ਰੀ ਸਤਿਗੁਰੂ ਜੀ ਪ੍ਰਤੀ 'ਮਾਣ-ਪੱਤਰ' ਜੀਓ ਆਇਆਂ ਸ਼ਬਦ ਲਿਖਣ ਦੀ ਸੇਵਾ ਇਕਬਾਲ ਸਿੰਘ ਮਨਚੰਦਾ ਨੂੰ ਸੌਂਪੀ ਗਈ। ਇਸ ਦੇ ਲਈ ਇਹ ਪਹਿਲਾ ਅਵਸਰ ਸੀ ਇਸਨੂੰ ਲਿਖਣ ਦਾ ਤੇ ਇਸ ਵਿੱਚ ਰਹਿ ਗਈਆਂ ਤਰੁੱਟੀਆਂ ਸੇਠ ਗੁਰਬਖਸ਼ ਸਿੰਘ ਜੀ ਨੇ ਠੀਕ ਕੀਤੀਆਂ (ਸੇਠ ਨਰੈਣ ਸਿੰਘ 'ਬੀਰ' ਕੁਝ ਦਿਨ ਪਹਿਲਾਂ ਹੀ ਦੇਸ਼ ਚਲੇ ਗਏ ਸਨ)। ਹਵਾਈ ਜਹਾਜ਼ ਲੇਟ ਹੋਣ ਕਰਕੇ 29-2-1948 ਨੂੰ ਐਤਵਾਰ ਵਾਲੇ ਦਿਨ ਦੁਪਹਿਰ ਸਾਢੇ ਗਿਆਰਾਂ ਵਜੇ ਪੁੱਜਾ (ਨੋਟ: ਉਨ੍ਹਾਂ ਦਿਨਾਂ ਵਿੱਚ ਕਲਕੱਤੇ ਤੋਂ ਬੰਕੌਕ ਪਹੁੰਚਣ ਲਈ ਹਵਾਈ ਜਹਾਜ਼ 'ਤੇ ਪੰਜ ਤੋਂ ਛੇ ਘੰਟੇ ਦਾ ਸਮਾਂ ਲੱਗਦਾ ਸੀ)। ਸਤਿਗੁਰੂ ਜੀ ਦੇ ਸਵਾਗਤ ਲਈ ਸੰਗਤਾਂ ਦਾ ਹਜ਼ੂਮ ਹਵਾਈ ਅੱਡੇ (ਡੌਨ ਮੁਅੱਤ) 'ਤੇ ਪਹੁੰਚਿਆਂ ਹੋਇਆ ਸੀ ਤੇ ਦੂਰੋਂ ਹੀ ਦਰਸ਼ਨ ਕਰਕੇ ਜੈਕਾਰਿਆਂ ਨਾਲ ਸੰਗਤ ਨੇ ਆਪਣੀ ਖ਼ੁਸ਼ੀ ਨੂੰ ਪ੍ਰਗਟ ਕੀਤਾ। ਸੰਗਤਾਂ ਵਿੱਚੋਂ ਕਈਆਂ ਦੇ ਨੇਤਰ ਹੰਝੂਆਂ ਨਾਲ ਸੇਜਲ ਸਨ ਕਿਉਂਕਿ ਫਿਰ ਜੀਵਨ ਵਿੱਚ ਚੌਦਾਂ ਸਾਲ ਬਾਅਦ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਸੀ। ਉਸ ਵੇਲੇ ਸ੍ਰੀ ਸਤਿਗੁਰੂ ਜੀ ਦੇ ਨਾਲ ਭਾਈ ਵਜੀਰ ਸਿੰਘ ਜੀ ਤੇ ਸੰਤ ਰਤਨ ਸਿੰਘ ਜੀ ਆਏ ਸਨ ਅਤੇ ਬਾਕੀ ਦੇ ਸਰੀਰ ਉਸ ਵੇਲੇ ਬਾਬਾ ਜੀ ਦੇ ਰੂਪ ਵਿੱਚ (ਸਤਿਗੁਰੂ) ਜਗਜੀਤ ਸਿੰਘ, ਸੰਤ ਨਿਧਾਨ ਸਿੰਘ 'ਆਲਿਮ' ਤੇ ਰਾਗੀ ਜੱਥਾ ਸੰਤ ਦਰਸ਼ਨ ਸਿੰਘ, ਸੰਤ ਖ਼ਜ਼ਾਨ ਸਿੰਘ 2 ਮਾਰਚ 1948 ਨੂੰ ਅੰਮ੍ਰਿਤ ਵੇਲੇ ਛੇ ਵਜੇ ਤੋਂ ਬਾਅਦ ਪਹੁੰਚੇ ਸਨ ਤੇ ਸਿੱਧਾ ਧਰਮਸ਼ਾਲਾ ਆ ਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਸਨ।

ਇਸ ਸਮੇਂ ਬੰਕੌਕ ਦੀ ਸਾਧ-ਸੰਗਤ ਨੂੰ ਇਹ ਪਹਿਲਾ ਅਵਸਰ ਜੀਵਨ ਵਿਚ ਮਿਲਿਆ ਕਿ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਤੇ ਸ਼ਾਮ ਨੂੰ ਕੀਰਤਨ ਕੀਤਾ (ਨੋਟ : ਉਸ ਵੇਲੇ ਸੰਗਤ ਵਿਚ ਕੀਰਤਨ ਕਰਨ ਵਾਲਿਆਂ ਨੂੰ ਬਾਣੀ ਕੰਠ ਨਾ ਹੋਣ ਕਰਕੇ ਬੱਤੀਆਂ ਜਗਾ ਕੇ ਪੋਥੀ ਤੋਂ ਵੇਖ ਕੇ ਕੀਰਤਨ ਕਰਨ ਦਾ ਅਵਸਰ ਮਿਲਿਆ)। ਜਦ ਰਾਗੀ ਜੱਥਾ ਧਰਮਸ਼ਾਲਾ ਪਹੁੰਚਿਆਂ ਤਾਂ ਉਨ੍ਹਾਂ ਆਉਂਦਿਆਂ ਹੀ ਇੱਕ ਰੀਤ ਗਾਇਨ ਕੀਤੀ 'ਤਿਨ ਕਉ ਕਿਰਪਾ ਭਈ ਹੈ ਅਪਾਰ'। ਸਤਿਗੁਰੂ ਜੀ ਦੀ ਹਾਜ਼ਰੀ ਵਿੱਚ ਦੋ ਵਾਰੀ ਦੀਵਾਨ ਲੱਗਦਾ ਤੇ ਬੰਕੌਕ ਵਿੱਚ ਪਹਿਲੀ ਵਾਰੀ ਇਸ ਦੌਰੇ ਸਮੇਂ ਇੱਕ ਘੰਟਾ ਨਿੱਤਨੇਮ ਸਤਿਗੁਰੂ ਜੀ ਦੇ ਹੁਕਮ ਨਾਲ ਆਰੰਭ ਹੋਇਆ। ਸਤਿਗੁਰੂ ਜੀ ਦਾ ਦਰਸ਼ਨ ਕਰਨ ਲਈ ਸੰਗਤ ਡੇਰੇ ਵੀ ਪਹੁੰਚਦੀ ਤੇ ਬਚਨ ਬਿਲਾਸ ਕਰਨ ਤੇ ਸੁਣਨ ਦਾ ਸੁਭਾਗ ਪ੍ਰਾਪਤ ਹੁੰਦਾ। ਇਸ ਪ੍ਰਕਾਰ ਮੈਨੂੰ ਵੀ ਇੱਕ ਦਿਨ ਸ੍ਰੀ ਹਜ਼ੂਰ ਜੀ

ਦੇ ਚਰਨ ਪਰਸਨ ਦਾ ਸਮਾਂ ਮਿਲਿਆ ਤੇ ਉਸ ਵੇਲੇ ਮੇਰੇ ਨਾਲ ਸੰਤ ਦਿਆਲ ਸਿੰਘ ਮਨਚੰਦਾ ਜੀ ਸਨ ਜਿਨ੍ਹਾਂ ਸਤਿਗੁਰੂ ਜੀ ਦੇ ਮੇਰੀ ਬਾਬਤ ਪੁੱਛਣ 'ਤੇ ਦੱਸਿਆ ਕਿ ਇਹ ਮੇਰੇ ਚਾਚਾ ਜੀ ਦਾ ਲੜਕਾ ਰਿਸ਼ਤੇ ਵਿੱਚ ਭਰਾ ਹੈ ਤੇ ਇਸ ਤੋਂ ਵੱਡਾ ਕਿਰਪਾਲ ਸਿੰਘ ਹੈ ਜੋ ਸਾਧ-ਸੰਗਤ ਵਿੱਚ ਕੀਰਤਨ ਕਰਦਾ ਹੈ ਤਾਂ ਗਰੀਬ-ਨਿਵਾਜ਼ ਜੀ ਨੇ ਪ੍ਰਸੰਨ ਹੋ ਕੇ ਬਚਨ ਕੀਤਾ ਕਿ 'ਫਿਰ ਤੁਸੀਂ ਰਾਗੀਆਂ ਦਾ ਟੱਬਰ ਹੋ' ਭਾਵ ਇਹ ਦੋਵੇਂ ਵਾਜਾ ਵਜਾਉਂਦੇ ਹਨ ਤੇ ਤੁਸੀਂ ਤੇ ਫ਼ਰੀਦ ਜੀ ਢੋਲਕ ਵਜਾਉਂਦੇ ਹੋ। ਸੋ ਉਹਨਾਂ ਦਾ ਇਹ ਬਚਨ ਸੁਭਾਵਿਕ ਹੀ ਹੋਇਆ ਸੀ। ਸ਼ਾਮ ਦੇ ਦੀਵਾਨ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਆਪਣੇ ਪਵਿੱਤਰ ਮੁਖਾਰ-ਬਿੰਦ ਰਾਹੀਂ ਸਾਧ-ਸੰਗਤ ਨੂੰ ਸ਼ੁੱਭ ਉਪਦੇਸ਼ ਦਿੰਦੇ ਪਰ ਉਸ ਵੇਲੇ ਰੀਕਾਰਡਿੰਗ ਮਸ਼ੀਨ ਨਾ ਹੋਣ ਕਰਕੇ ਇਨ੍ਹਾਂ ਨੂੰ ਰਿਕਾਰਡ ਨਹੀਂ ਸੀ ਕੀਤਾ ਗਿਆ। ਇਨ੍ਹਾਂ ਦਿਨਾਂ ਵਿੱਚ ਸ਼ਾਮ ਦਾ ਦੀਵਾਨ ਧਰਮਸ਼ਾਲਾ ਛੋਟੀ ਜਗ੍ਹਾ ਹੋਣ ਕਰਕੇ ਧਰਮਸ਼ਾਲਾ ਦੇ ਨੇੜੇ ਹੀ ਇੱਕ ਯੂਰਪੀ ਕੰਪਨੀ ਦੇ ਪਿਛਲੇ ਪਾਸੇ ਜਗ੍ਹਾ ਖ਼ਾਲੀ ਹੋਣ ਕਰਕੇ ਲਈ ਗਈ, ਕਿਉਂਕਿ ਉਹ ਜਗ੍ਹਾ ਸ਼ਾਮ ਨੂੰ ਵਰਤਣ ਵਿੱਚ ਨਹੀਂ ਸੀ ਆਉਂਦੀ। ਇਸ ਕੰਪਨੀ ਦਾ ਨਾਮ ਘ੍ਰੀਂ ਸੀ ਤੇ ਇਸ ਸਮੇਂ ਹੋਰ ਵੀ ਪੰਜਾਬੀ ਵੀਰ (ਹਿੰਦੂ ਅਤੇ ਸਿੱਖ) ਕਾਫੀ ਗਿਣਤੀ ਵਿੱਚ ਆ ਕੇ ਦਰਸ਼ਨ ਕਰਦੇ। ਬਹੁਤ ਸਾਰੇ ਸਿੱਖ ਜੋ ਜੰਗ ਦੌਰਾਨ ਰਹਿਤ ਮਰਿਆਦਾ ਤੋਂ ਲਾਂਭੇ ਹੋ ਗਏ ਸਨ ਨੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਦੀਵਾਨ ਵਿੱਚ ਖੜ੍ਹੇ ਹੋ ਕੇ ਭੁੱਲਾਂ ਬਖ਼ਸ਼ਾਈਆਂ ਤੇ ਗਰੀਬ-ਨਿਵਾਜ਼ ਜੀ ਨੇ ਸਭ ਨੂੰ ਬਖ਼ਸ਼ਿਆ ਤੇ ਦੰਡ ਵਜੋਂ ਭਜਨ ਦੀਆਂ ਦੀ ਮਾਲਾ ਕਰਨ ਦਾ ਹੁਕਮ ਕੀਤਾ।

ਇਸ ਦਿਨ ਸ਼ਾਮ ਦੇ ਦੀਵਾਨ ਵਿੱਚ ਨਿੱਤਨੇਮ ਸਮੇਂ ਬੂੰਦਾਂ-ਬਾਂਦੀ ਸ਼ੁਰੂ ਹੋ ਗਈ ਤੇ ਇਹ ਜਗ੍ਹਾ ਖੁੱਲ੍ਹੀ ਸੀ ਤਾਂ ਇੱਕ ਚਾਦਰ ਗਰੀਬ-ਨਿਵਾਜ਼ ਜੀ ਦੇ ਆਸਣ ਦੇ ਉਤਲੇ ਪਾਸੇ ਚਾਰ ਸਿੱਖ ਕੰਨੀਆਂ ਫੜ ਕੇ ਖੜ੍ਹੇ ਹੋਏ ਤਾਂ ਸਤਿਗੁਰੂ ਜੀ ਨੇ ਇਸਨੂੰ ਇਸ਼ਾਰਾ ਕਰਕੇ ਮਨ੍ਹਾ ਕਰ ਦਿੱਤਾ ਤੇ ਕੁਝ ਮਿੰਟਾਂ ਬਾਅਦ ਹੀ ਬੂੰਦਾਂ-ਬਾਂਦੀ ਬੰਦ ਹੋ ਗਈ, ਜਦ ਕਿ ਉਸ ਵੇਲੇ ਸਾਧ-ਸੰਗਤ ਦੇ ਹੇਠ ਵਿਛੀਆਂ ਚਾਦਰਾਂ ਭਿੱਜੀਆਂ ਹੋਈਆਂ ਸਨ, ਉਹ ਅਸਥਾਨ ਜਿੱਥੇ ਸਤਿਗੁਰੂ ਜੀ ਦਾ ਆਸਣ ਸੀ, ਉਹ ਸੁੱਕਾ ਸੀ। ਇਹ ਮੈਂ ਆਪ ਸ੍ਰੀ ਸਤਿਗੁਰੂ ਜੀ ਦੇ ਪਿੱਛੇ ਬੈਠਕੇ ਤੱਕਿਆ ਲਿਖਿਆ ਹੈ। ਇਨ੍ਹਾਂ ਦਿਨਾਂ ਵਿੱਚ ਇੱਕ ਦਿਨ ਸਮਾਂ ਕੱਢ ਕੇ ਸਤਿਗੁਰੂ ਜੀ ਹਵਾਈ ਜਹਾਜ਼ ਰਾਹੀਂ ਚੰਗਮਈ ਦੀ ਸੰਗਤ ਨੂੰ ਦਰਸ਼ਨ ਦੇਣ ਲਈ ਗਏ ਅਤੇ ਵਾਪਿਸ ਦੂਜੇ ਦਿਨ ਆਏ ਸੀ। ਪਿੱਛੇ ਰਾਗੀ ਸਿੰਘਾਂ ਨੇ ਬੰਕੌਕ ਦੀ ਸੰਗਤ ਨੂੰ ਕੀਰਤਨ ਰਾਹੀਂ ਨਿਹਾਲ ਕੀਤਾ (ਨੋਟ : ਸ੍ਰੀ ਸਤਿਗੁਰੂ ਜੀ ਜਦ ਚੰਗਮਈ ਗਏ ਤਾਂ ਰਸਤੇ ਵਿੱਚ ਕੁਝ ਮਿੰਟ ਲਈ ਹਵਾਈ ਜਹਾਜ਼ ਲੰਪਾਙ ਸ਼ਹਿਰ ਵਿਖੇ ਠਹਿਰਦਾ ਸੀ ਤੇ ਇਹ ਲਿਖਿਆ ਬਚਨ ਬੀਬੀ ਗੁਰਚਰਨ ਕੌਰ ਸੁਪਤਨੀ ਸ. ਜਗਤ ਸਿੰਘ ਚਾਵਲਾ ਨੇ ਮੈਨੂੰ ਸੁਣਾ ਕੇ ਕਿਹਾ ਕਿ ਆਪਣੇ ਪਾਸ ਇਹ ਨੋਟ ਕਰ ਲੈਣਾ ਜੋ ਇਸ ਪ੍ਰਕਾਰ ਹੈ:-

ਲੰਪਾਙ ਵਿਖੇ ਉਸ ਵੇਲੇ ਸੱਤ-ਅੱਠ ਸਰੀਰ ਹੀ ਨਾਮਧਾਰੀ ਵੱਸਦੇ ਸਨ ਤੇ ਸਭ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਬੰਕੌਕ ਚਲੇ ਗਏ ਸਨ ਤੇ ਪਿੱਛੇ ਬੀਬੀਆਂ ਤੇ ਛੋਟੇ ਬੱਚੇ ਹੀ ਸਨ। ਇਨ੍ਹਾਂ ਦੇ ਮਨ ਵਿੱਚ ਆਇਆ ਕਿ ਅਸੀਂ ਵੀ ਦਰਸ਼ਨ ਤੋਂ ਵਾਂਝਿਆਂ



ਨਾ ਰਹਿ ਜਾਈਏ ਤੇ ਸਭ ਲੰਪਾਙ ਦੇ ਹਵਾਈ ਅੱਡੇ 'ਤੇ ਪਹੁੰਚੇ। ਜਦ ਹਵਾਈ ਜਹਾਜ਼ ਉੱਤਰਿਆ ਤਾਂ ਸਭਨੇ ਗਰੀਬ-ਨਿਵਾਜ਼ ਜੀ ਦੇ ਚਰਨਾਂ 'ਤੇ ਨਮਸਕਾਰ ਕੀਤੀ। ਸ੍ਰੀ ਸਤਿਗੁਰੂ ਜੀ ਹਵਾਈ ਅੱਡੇ 'ਤੇ ਇੱਕ ਪਾਸੇ ਖੜ੍ਹੇ ਹੋ ਕੇ ਹਵਾਈ ਜਹਾਜ਼ ਦੇ ਚੱਲਣ ਦਾ ਇੰਤਜ਼ਾਰ ਕਰ ਰਹੇ ਸਨ ਤਾਂ ਉਸ ਵੇਲੇ ਹਵਾਈ ਕਰਮਚਾਰੀਆਂ ਨੇ ਦੱਸਿਆ ਕਿ ਮਸ਼ੀਨ ਵਿੱਚ ਕੁੱਝ ਨੁਕਸ ਹੈ, ਸ਼ਾਇਦ ਕੁੱਝ ਸਮਾਂ ਜ਼ਿਆਦਾ ਲੱਗ ਜਾਵੇ ਤਾਂ ਗਰੀਬ-ਨਿਵਾਜ਼ ਜੀ ਨੇ ਪੁੱਛਿਆ,"ਇੱਥੇ ਕੋਈ ਸਿੱਖ ਵੀ ਹੈ?" ਤਾਂ ਗਰੀਬ-ਨਿਵਾਜ਼ ਜੀ ਸੇਵਕਾਂ ਸਹਿਤ ਸ. ਜਗਤ ਸਿੰਘ ਦੇ ਗ੍ਰਹਿ ਪਹੁੰਚੇ ਤਾਂ ਇਹ ਬੀਬੀ ਨੇ ਫਲ ਲਿਆਕੇ ਭੇਟ ਕੀਤੇ ਤਾਂ ਹੁਕਮ ਕੀਤਾ : "ਬੀਬੀ, ਫਲ ਧੋ ਕੇ ਲਿਆ ਤਾਂ ਇਸ ਬੀਬੀ ਨੂੰ ਇਸ ਗੱਲ ਦਾ ਕੋਈ ਪਤਾ ਨਹੀਂ ਸੀ ਲੱਗਾ ਕਿ ਕਿਵੇਂ ਕਰਨਾ ਹੈ ਕਿਉਂਕਿ ਇਸ ਦੀ ਮਾਂ ਸਿਆਮਨ ਸੀ ਤੇ ਇਹ ਸ. ਅਮਰ ਸਿੰਘ ਗੁਲਾਟੀ ਚੰਗਮਈ ਵਾਲੇ ਦੀ ਲੜਕੀ ਸੀ ਜੋ ਸੇਵਕਾਂ ਦੇ ਦੱਸਣ 'ਤੇ ਇੱਕ ਬਰਤਨ ਸੁ ਮਾਂਜ ਕਰ ਕੇ ਲਿਆਈ ਤੇ ਉਸ ਵਿਚ ਗਰੀਬ-ਨਿਵਾਜ਼ ਜੀ ਨੇ ਦੁੱਧ ਛਕਿਆ ਤੇ ਉਸਦੀ ਸੇਵਾ ਕਬੂਲ ਕੀਤੀ ਤੇ ਉਸ ਬੀਬੀ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ ਕਿ ਦਰਸ਼ਨ ਦੇ ਕੇ ਉਸਦੇ ਮਨ ਦੀ ਆਸ ਨੂੰ ਪੂਰਾ ਕਰ ਦਿੱਤਾ ਹੈ)।

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਉਸ ਦੌਰੇ ਸਮੇਂ ਇਕੱਠੇ ਸੱਠ ਜੋੜਿਆਂ ਦੇ ਆਨੰਦ-ਕਾਰਜ ਫੱਯਾ ਥਾਈ ਬੰਗਲੇ ਵਿਖੇ 9 ਮਾਰਚ 1948 ਨੂੰ ਮੰਗਲਵਾਰ ਵਾਲੇ ਦਿਨ ਹੋਏ ਤੇ ਇਸ ਸਮੇਂ ਬਹੁਤ ਸੰਗਤ ਨੇ ਇਸ ਦ੍ਰਿਸ਼ ਨੂੰ ਤੱਕਿਆ। ਇੰਨੇ ਇਕੱਠੇ ਆਨੰਦ ਕਾਰਜ ਬੰਕੌਕ ਵਿੱਚ ਪਹਿਲੀ ਵਾਰੀ ਹੋਏ ਸਨ ਤੇ ਸ੍ਰੀ ਸਤਿਗੁਰੂ ਜੀ ਉਸੇ ਦਿਨ ਸ਼ਾਮ ਸਮੇਂ ਹਵਾਈ ਜਹਾਜ਼ ਰਾਹੀਂ ਬੰਕੌਕ ਤੋਂ ਕਲਕੱਤੇ ਲਈ ਰਵਾਨਾ ਹੋਏ। ਰੋਜ਼ਾਨਾ ਦੀਵਾਨ ਵਿੱਚ ਨਾਮਧਾਰੀ ਸੰਗਤ ਤੋਂ ਬਿਨਾਂ ਜੋ ਹੋਰ ਸਰੀਰ ਆ ਕੇ ਦਰਸ਼ਨ ਕਰਦੇ, ਯਾਦ ਵਜੋਂ ਕੁਝ ਕੁ ਨਾਮ ਲਿਖ ਰਿਹਾ ਹਾਂ:- 1) ਪੰਡਿਤ ਰਘੁਨਾਥ ਜੀ 2) ਬਾਬੂ ਮੰਗਲ ਦਾਸ ਜੀ 3) ਲਾਲਾ ਜਗਤ ਰਾਮ ਜੀ 4) ਸੇਵਕ ਰਾਮ ਸਿੰਧੀ 5) ਖ਼ਜ਼ਾਨ ਚੰਦ ਜੀ 6) ਗਿਆਨ ਸਿੰਘ 7) ਨੰਦ ਸਿੰਘ ਨਰੂਲਾ 8) ਗੁਰਮੁਖ ਸਿੰਘ ਨਰੂਲਾ 9) ਇਕਬਾਲ ਸਿੰਘ ਨਰੂਲਾ 10) ਇੰਦਰ ਸਿੰਘ ਨਰੂਲਾ 11) ਲਾਭ ਸਿੰਘ ਨਰੂਲਾ 12) ਲਾਭ ਸਿੰਘ ਮਦਾਨ 13) ਗੁਰਬਖਸ਼ ਸਿੰਘ ਬੁੱਧੀਰਾਜਾ 14) ਮਾਸਟਰ ਭਗਵਾਨ ਸਿੰਘ 15) ਕਿਰਪਾਲ ਸਿੰਘ ਨਰੂਲਾ 16) ਮਥਰਾ ਸਿੰਘ ਨਰੂਲਾ 17) ਲਾਭ ਸਿੰਘ ਗੁਲਾਟੀ 18) ਉੱਤਮ ਸਿੰਘ ਸਚਦੇਵ ਤੇ ਇਸ ਪ੍ਰਕਾਰ 19) ਬਲਵੰਤ ਸਿੰਘ ਦੁਆ ਤੇ ਹੋਰ ਵੀ ਬਹੁਤ ਸਰੀਰ ਸਨ।

ਸ੍ਰੀ ਸਤਿਗੁਰੂ ਜੀ ਦੇ ਪਾਸ ਬੈਠ ਕੇ ਭੇਟਾ ਆਏ ਪ੍ਰਸ਼ਾਦ ਨੂੰ ਵਰਤਾਉਣ ਦੀ ਸੇਵਾ ਰੋਜ਼ ਸੰਤ ਈਸ਼ਰ ਸਿੰਘ ਮਨਚੰਦਾ ਜੀ ਕਰਦੇ ਰਹੇ। ਸੋ ਸਤਿਗੁਰੂ ਜੀ ਦਾ ਇਹ ਦੌਰਾ ਭਲੀ ਪ੍ਰਕਾਰ ਸਫ਼ਲ ਰਿਹਾ। ਇਸ ਤਰ੍ਹਾਂ ਬੰਕੌਕ ਦੀ ਸੰਗਤ ਚਿਰਾਂ ਬਾਅਦ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਤ੍ਰਿਪਤ ਹੋਈ ਤੇ ਗਰੀਬ-ਨਿਵਾਜ਼ ਜੀ ਦੇ ਵਾਪਸ ਦੇਸ਼ ਜਾਣ ਤੋਂ ਬਾਅਦ ਕੀਰਤਨ ਦਾ ਪਰਵਾਹ ਉਸੇ ਤਰ੍ਹਾਂ ਚੱਲਦਾ ਰਿਹਾ। ਹਫ਼ਤੇ ਵਿੱਚ ਦੋ ਵਾਰੀ ਦੀਵਾਨ ਲੱਗਦੇ, ਇੱਕ ਦੀਵਾਨ ਵੀਰਵਾਰ ਵਾਲੇ ਦਿਨ ਅਤੇ ਦੂਜਾ ਸਵੇਰੇ ਆਸਾ

ਦੀ ਵਾਰ ਦਾ ਕੀਰਤਨ ਐਤਵਾਰ ਵਾਲੇ ਦਿਨ ਹੁੰਦਾ ਤੇ ਗੁਰਪੁਰਬ ਵੀ ਉਸੇ ਤਰ੍ਹਾਂ ਮਨਾਏ ਜਾਂਦੇ।

ਥੋੜ੍ਹੇ ਦਿਨਾਂ ਬਾਅਦ ਹੋਲੇ ਮਹੱਲੇ ਦਾ ਦਿਨ ਸੀ ਤੇ ਸਾਧ-ਸੰਗਤ ਨੇ ਅਖੰਡ ਪਾਠ ਰੱਖਿਆ। ਦੂਜੇ ਦਿਨ ਭੋਗ ਤੋਂ ਬਾਅਦ ਕੀਰਤਨ ਹੋਇਆ ਤੇ ਰਾਤ ਨੂੰ ਵੀ ਫਿਰ ਕੀਰਤਨ ਦਾ ਪ੍ਰੋਗਰਾਮ ਰੱਖਿਆ ਗਿਆ ਤੇ ਸੰਗੀਤ ਦਾ ਪ੍ਰੋਗਰਾਮ ਵੀ ਸੀ। ਇੱਕ ਘੰਟਾ ਨਿੱਤਨੇਮ ਤੋਂ ਬਾਅਦ ਸੰਤ ਪਰਤਾਪ ਸਿੰਘ ਤੇ ਸੰਤ ਕੇਸਰ ਸਿੰਘ ਜੀ ਦੀ ਅਗਵਾਈ ਹੇਠ ਸਾਧ-ਸੰਗਤ ਨੇ ਰਸਮੀ ਕੀਰਤਨ ਕੀਤੇ ਤੇ ਉਸ ਤੋਂ ਬਾਅਦ ਸੰਗੀਤ ਦੇ ਪ੍ਰੋਗਰਾਮ ਵਿੱਚ, ਜੋ ਵਿਸ਼ੇਸ਼ ਵਰਣਨਯੋਗ ਵਾਰਤਾ ਹੈ, ਜੋ ਉਸ ਸਮੇਂ ਸੰਤ ਪਰਤਾਪ ਸਿੰਘ ਮਸਤਾਨਾ ਦੇ ਸਪੁੱਤਰ ਸ. ਕਪੂਰ ਸਿੰਘ ਨੇ ਇੱਕ ਰੀਤ ਪੜ੍ਹੀ, ਉਹ ਇਸ ਪ੍ਰਕਾਰ ਸੀ:- 'ਮੇਰਾ ਸ਼ਾਮ ਸੁੰਦਰ ਨਹੀਂ ਆਇਆ ਰੇ, ਕੈਸੇ ਮੈਂ ਖੇਲੂੰ ਹੋਲੀ'। ਇਸ ਰੀਤ ਨੇ ਕਈਆਂ ਨੂੰ ਮਸਤਾਨਿਆਂ ਕਰ ਦਿੱਤਾ। ਉਸ ਵੇਲੇ ਜੋ ਹਿੰਦੂ ਵੀਰ ਵੀ ਦੀਵਾਨ ਵਿੱਚ ਦਰਸ਼ਨ ਦੇ ਰਹੇ ਸਨ, ਉਹ ਵੀ ਸੇਜਲ ਨੇਤਰਾਂ ਨਾਲ ਸੰਗਤ ਨਾਲ ਮਿਲਕੇ ਇਹ ਰੀਤ ਪੜ੍ਹ ਰਹੇ ਸਨ। ਇਸ ਅਨੰਦ ਦਾ ਵਰਣਨ ਇਸ ਕਲਮ ਰਾਹੀਂ ਬਿਆਨ ਕਰਨਾ ਅਤਿ-ਕਠਿਨ ਹੈ। ਇਸਦਾ ਅਸਰ ਮਨ 'ਤੇ ਐਸਾ ਹੋਇਆ ਕਿ ਕਈ ਦਿਨ ਬਾਅਦ ਵੀ ਬਜ਼ਾਰ ਵਿੱਚ ਤੁਰਦਿਆਂ ਯਾਦ ਅਉਣ ਤੇ ਮੁੱਖ ਤੋਂ ਪੜ੍ਹੀ ਜਾਂਦੀ ਰਹੀ।

ਇਸ ਤੋਂ ਬਾਅਦ ਰੋਜ਼ਾਨਾ ਆਸਾ ਦੀ ਵਾਰ ਦਾ ਕੀਰਤਨ ਸੇਠ ਤਰਲੋਕ ਸਿੰਘ ਜੀ ਦੇ ਗ੍ਰਹਿ ਵਿਖੇ ਸ਼ੁਰੂ ਹੋ ਗਿਆ ਜੋ ਸ. ਜਗਜੀਤ ਸਿੰਘ ਤੇ ਤੀਰਥ ਸਿੰਘ ਬੁੱਧੀਰਾਜਾ ਮਿਲਕੇ ਕਰਦੇ। ਇਸਦੀ ਮੰਗ ਸੀ ਕਿ ਇੱਕ ਸਾਲ ਇਹ ਕੀਰਤਨ ਰੋਜ਼ਾਨਾ ਮੇਰੇ ਗ੍ਰਹਿ ਵਿਖੇ ਲੱਗੇ ਕਿਉਂਕਿ ਇਸਦੇ ਘਰ ਬਹੁਤ ਸਾਲ ਸ਼ਾਦੀ ਹੋਣ ਤੋਂ ਬਾਅਦ ਵੀ ਕੋਈ ਸੰਤਾਨ ਨਹੀਂ ਸੀ ਹੋਈ ਤੇ ਸ੍ਰੀ ਸਤਿਗੁਰੂ ਜੀ ਦੇ ਹੁਕਮਾਂ ਅਨੁਸਾਰ ਇਸਨੇ ਆਪਣੇ ਘਰ ਖੂਹੀ ਵੀ ਲਗਵਾਈ ਸੀ ਕਿ ਕਿਸੇ ਤਰ੍ਹਾਂ ਉਸਦੀ ਇਹ ਆਸ ਪੂਰੀ ਹੋਵੇ। ਆਸਾ ਦੀ ਵਾਰ ਦਾ ਕੀਰਤਨ ਕੇਵਲ ਐਤਵਾਰ ਵਾਲੇ ਦਿਨ ਜਾਂ ਕਿਸੇ ਖ਼ਾਸ ਕਾਰਨ ਕਰਕੇ ਧਰਮਸ਼ਾਲਾ ਵਿਖੇ ਲੱਗਦਾ ਸੀ ਪਰ ਰਾਤ ਦੇ ਦੀਵਾਨਾਂ ਦਾ ਪਰਵਾਹ ਅੱਗੇ ਨਾਲੋਂ ਵੀ ਜ਼ਿਆਦਾ ਆਨੰਦਮਈ ਸੀ। ਰਾਤ ਦੇ ਬਾਰ੍ਹਾਂ ਤਾਂ ਆਮ ਵੱਜ ਜਾਂਦੇ ਪਰ ਕਿਸੇ ਵੇਲੇ ਹੋਰ ਵੀ ਸਮਾਂ ਬਹੁਤ ਲੱਗ ਜਾਂਦਾ ਸੀ।

ਇਸੇ ਸਾਲ ਜੀ. ਐਸ. ਫੂਲਾ ਸਿੰਘ ਦੀ ਫ਼ਰਮ ਵੱਲੋਂ ਇੱਕ ਤਾਰ ਭੇਜੀ ਗਈ ਜਿਸ ਵਿੱਚ ਉਨ੍ਹਾਂ ਦੇ ਪਰਿਵਾਰ ਵੱਲੋਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਇਹ ਅਰਜ਼ ਕੀਤੀ ਗਈ ਸੀ ਕਿ ਉਨ੍ਹਾਂ ਦੀ ਬੇਨਤੀ ਪ੍ਰਵਾਨ ਕਰਕੇ ਦਰਸ਼ਨ ਦੇਣ ਦੀ ਕ੍ਰਿਪਾਲਤਾ ਕਰੋ। ਸੋ ਉਨ੍ਹਾਂ ਦੀ ਬੇਨਤੀ ਪ੍ਰਵਾਨ ਹੋਈ ਤੇ **ਗਰੀਬ-ਨਿਵਾਜ਼ ਜੀ ਨੇ ਆਪਣੇ ਹਜ਼ੂਰੀ ਸੇਵਕਾਂ ਸਹਿਤ ਬੰਕੋਕ ਵਿਖੇ 22 ਨਵੰਬਰ 1948 ਨੂੰ ਦਰਸ਼ਨ ਦਿੱਤੇ।** ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਿਆਮ ਦਾ ਤੀਸਰਾ ਦੌਰਾ ਹੈ। ਆਪ ਜੀ ਦੇ ਨਾਲ ਭਾਈ ਵਜ਼ੀਰ ਸਿੰਘ ਜੀ, ਸੰਤ ਰਤਨ ਸਿੰਘ ਜੀ, ਮਹਾਰਾਜ (ਬਾਬਾ) ਬੀਰ ਸਿੰਘ, ਸੰਤ



ਦਰਸ਼ਨ ਸਿੰਘ, ਸੰਤ ਖ਼ਜ਼ਾਨ ਸਿਘ ਜੀ ਸਨ। ਆਪ ਜੀ ਦੇ ਆਉ-ਭਗਤ ਲਈ ਹਵਾਈ ਅੱਡੇ 'ਤੇ ਭਾਰਤੀ ਰਾਜਦੂਤ ਦਾ ਕੌਂਸਲ, ਉਸ ਵੇਲੇ ਦੇ ਉੱਘੇ ਹਿੰਦੂ ਵਪਾਰੀ, ਹਿੰਦੂ-ਸਿੱਖ ਵੀਰਾਂ ਤੋਂ ਬਿਨਾਂ ਮੁਸਲਮਾਨ ਵੀਰਾਂ ਨੇ ਵੀ ਪਹੁੰਚ ਕੇ ਸ੍ਰੀ ਹਜ਼ੂਰ ਜੀ ਦੇ ਕੰਠ ਵਿੱਚ ਪੁਸ਼ਪ ਮਾਲਾ ਪਹਿਨਾਈਆਂ। ਉਸ ਵੇਲੇ ਸਤਿਗੁਰੂ ਜੀ ਦੇ ਦੀਵਾਨਾਂ ਦੇ ਪ੍ਰਬੰਧ ਲਈ ਸ਼ਹਿਰ ਵਿੱਚ ਧਰਮਸ਼ਾਲਾ ਨੇੜੇ ਵੰਡ ਬੁਰਾਫਾ (Burapha Palace) ਜੋ ਕਿ ਕਿਸੇ ਸਮੇਂ ਸ਼ਾਹੀ ਖ਼ਾਨਦਾਨ ਵਿੱਚੋਂ ਕਿਸੇ ਦਾ ਰਿਹਾਇਸ਼ੀ ਮਹੱਲ ਹੁੰਦਾ ਸੀ, ਉਸਦੀ ਗਰਾਊਂਡ ਵਿੱਚ ਇੱਕ ਸੁੰਦਰ ਪੰਡਾਲ ਬਣਾਇਆ ਗਿਆ (ਨੋਟ: ਅੱਜ ਕੱਲ੍ਹ ਇਸ ਜਗ੍ਹਾ 'ਤੇ Merry King Deptt. Store ਤੇ ਹੋਰ ਕਈ ਵਪਾਰਕ ਸੈਂਟਰ ਬਣੇ ਹੋਏ ਹਨ)। ਦੋਵੇਂ ਵੇਲੇ ਦੇ ਦੀਵਾਨ ਇੱਥੇ ਹੀ ਲੱਗਦੇ ਰਹੇ।

ਇਸ ਦੌਰੇ ਸਮੇਂ ਜੀ. ਐਸ. ਫੂਲਾ ਸਿੰਘ ਦੀ ਫ਼ਰਮ ਵਲੋਂ ਇੱਕ Wedster Chicago ਕੰਪਨੀ ਦੀ Wire Recorder ਮਸ਼ੀਨ ਖ਼ਰੀਦੀ ਗਈ ਜੋ ਹਰ ਇੱਕ ਬੋਲ ਨੂੰ, ਚਾਹੇ ਕੀਰਤਨ ਹੋ ਜਾਂ ਭਾਸ਼ਨ ਹੋਵੇ, ਉਸਨੂੰ ਰਿਕਾਰਡ ਕਰ ਲੈਂਦੀ। ਇਹ ਇੱਕ ਘੰਟਾ ਤੱਕ ਚੱਲ ਸਕਦੀ ਸੀ (Wire Spool ਦੀ ਲੰਬਾਈ ਕਰਕੇ)। ਇਹ ਇੱਕ ਉਸ ਸਮੇਂ ਦੀ ਇੱਕ ਨਵੀਂ ਕਾਢ ਸੀ ਤੇ ਉਸ ਵੇਲੇ ਪਹਿਲੀ ਵਾਰੀ ਸ੍ਰੀ ਸਤਿਗੁਰੂ ਜੀ ਦੇ ਪਵਿੱਤਰ ਉਪਦੇਸ਼ 23-11-1948 ਨੂੰ ਰਿਕਾਰਡ ਕੀਤੇ ਗਏ ਜੋ ਅਜੇ ਵੀ ਨਿਤਨੇਮ ਸਮੇਂ ਸਾਧ-ਸੰਗਤ ਵਿੱਚ ਸੁਣੇ ਜਾਂਦੇ ਹਨ। ਇਹ ਉਪਦੇਸ਼ ਦੇ ਪ੍ਰਵਚਨ ਸ਼ਬਦ-ਬ-ਸ਼ਬਦ 'ਲਾਲ ਏਹਿ ਰਤਨ' ਭਾਗ ਪਹਿਲਾ ਦੇ ਪੰਨਾ ਤੋਂ ਤੱਕ ਹਨ। ਇਸ ਮਸ਼ੀਨ 'ਤੇ ਰਿਕਾਰਡ ਕਰਨ ਦੀ ਸੇਵਾ ਇਕਬਾਲ ਸਿੰਘ ਮਨਚੰਦਾ ਨੂੰ ਸੌਂਪੀ ਗਈ। ਉਸ ਮਸ਼ੀਨ ਤੋਂ ਰਿਕਾਰਡ ਕੀਤੇ ਹੋਏ ਉਪਦੇਸ਼ ਇਸ ਵੇਲੇ ਟੇਪ ਮਸ਼ੀਨ ਰਾਹੀਂ ਟੇਪਾਂ 'ਤੇ ਕਾਪੀ ਕਰਕੇ ਰੱਖੇ ਹੋਏ ਹਨ।

ਇਸ ਦੌਰੇ 'ਤੇ ਇੱਕ ਫ਼ਿਲਮ ਵੀ ਤਿਆਰ ਕੀਤੀ ਗਈ ਸੀ। ਉਸ ਸਮੇਂ ਦੋ ਵੇਲੇ ਦੇ ਦੀਵਾਨਾਂ ਸਮੇਂ ਸੰਗਤ ਹੁਮ-ਹੁਮਾ ਕੇ ਦਰਸ਼ਨ ਦਿੰਦੀ, ਖ਼ਾਸ ਕਰਕੇ ਰੋਜ਼ ਦੇ ਸ਼ਾਮ ਵੇਲੇ ਜੋ ਗਰੀਬ-ਨਿਵਾਜ਼ ਜੀ ਉਪਦੇਸ਼ ਦਿੰਦੇ। ਉਸ ਸਮੇਂ ਸੰਗਤ ਦੀ ਹਾਜ਼ਰੀ ਭਰਪੂਰ ਹੁੰਦੀ। ਪਿਛਲੇ ਦੌਰੇ ਸਮੇਂ ਸੇਠ ਨਰੈਣ ਸਿੰਘ 'ਬੀਰ' ਦੇਸ਼ ਚਲਾ ਗਿਆ ਸੀ ਤੇ ਵਾਪਸੀ ਵੇਲੇ ਉਸਨੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਲਕੱਤੇ ਵਿਖੇ ਕੀਤੇ ਸਨ। ਉਹ ਵੀ ਆਪਣਾ ਵਿਹਾਰ ਸੇਠ ਪਰਿਵਾਰ ਨਾਲੋਂ ਵੱਖਰਾ ਕਰ ਰਿਹਾ ਸੀ। ਸਾਧ-ਸੰਗਤ ਦਾ ਬਹੁਤਾ ਕੰਮ ਸੰਤ ਪਰਤਾਪ ਸਿੰਘ ਜੀ 'ਮਸਤਾਨਾ' ਕਰਦੇ ਸਨ। ਇਨ੍ਹਾਂ ਦਿਨਾਂ ਵਿੱਚ ਸੇਠ ਨਰੈਣ ਸਿੰਘ ਦੀ ਲੜਕੀ ਦੀ ਸ਼ਾਦੀ ਸੀ ਤੇ ਉਹ ਆਪ ਸੰਗਤ ਵਿੱਚ ਘੱਟ ਆਉਣ ਲੱਗ ਪਿਆ ਸੀ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਵੀ ਦੀਵਾਨ ਵਿੱਚ ਆ ਕੇ ਘੱਟ ਕਰਦਾ ਸੀ। ਇਸਦਾ ਖ਼ਾਸ ਕਾਰਨ ਇਹ ਸੀ ਕਿ ਇਸ ਨੇ ਦੇਸ਼ ਜਾ ਕੇ ਆਪਣੇ ਛੋਟੇ ਭਰਾ ਦੀ ਸ਼ਾਦੀ ਗ਼ਲਤ ਮਰਯਾਦਾ ਨਾਲ ਕੀਤੀ ਸੀ ਤੇ ਸਤਿਗੁਰੂ ਜੀ ਇਸ ਕਰਕੇ ਨਰਾਜ਼ ਸਨ। ਇਸ ਨੇ ਆਪਣੀ ਕੀਤੀ ਭੁੱਲ ਦੀ ਬਖ਼ਸ਼ਿਸ਼ ਵੀ ਨਹੀਂ ਸੀ ਮੰਗੀ।

ਇਸ ਦੌਰੇ ਸਮੇਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਚਾਰ ਜੋੜਿਆਂ ਦੀ ਸ਼ਾਦੀ

4-12-1948 ਨੂੰ ਇਕੱਠਿਆਂ ਕੀਤੀ ਗਈ। ਬਹੁਤ ਸਾਰੇ ਨਾਮਧਾਰੀ ਵੀਰ ਤੇ ਉਸਦੇ ਪਰਿਵਾਰ ਦੇ ਨਜ਼ਦੀਕੀ ਵੀ ਉਸਨੂੰ ਸਤਿਗੁਰੂ ਜੀ ਦੇ ਚਰਨਾਂ ਵਿੱਚ ਹਾਜ਼ਰੀ ਭਰਨ ਲਈ ਕਹਿਣ ਗਏ, ਪਰ ਉਸਨੇ ਕਿਸੇ ਦਾ ਬਚਨ ਨਾ ਮੰਨਿਆ, ਸਗੋਂ ਕੁਝ ਸ਼ਬਦ ਐਸੇ ਵੀ ਵਰਤੇ ਜੋ ਅਯੋਗ ਸਨ। ਇਸ ਪਰਥਾਇ ਸ੍ਰੀ ਸਤਿਗੁਰੂ ਜੀ ਨੇ ਆਪਣੇ ਪਵਿੱਤਰ ਉਪਦੇਸ਼ਾਂ ਵਿੱਚ ਮਰਿਆਦਾ ਬਾਰੇ ਤੇ ਭੁੱਲਾਂ ਬਖ਼ਸ਼ਾਉਣ ਬਾਰੇ 1-12-1948 ਦੇ ਦਿਨ ਜ਼ਿਕਰ ਕੀਤਾ ਜੋ ਰਿਕਾਰਡ ਕੀਤਾ ਹੋਇਆ ਹੈ ਕਿ ਅੰਤ ਨੂੰ ਸਿੱਖ ਨੂੰ ਸਤਿਗੁਰੂ ਜੀ ਦੇ ਅੱਗੇ ਝੁਕਣਾ ਹੀ ਪੈਂਦਾ ਹੈ ਤੇ ਇਹ ਗਰੀਬ-ਨਿਵਾਜ਼ ਜੀ ਦੇ ਚਰਨਾਂ ਵਿੱਚ ਹਾਜ਼ਿਰ ਹੋਇਆ ਤੇ ਚਰਨਾਂ ਵਿੱਚ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਬਿਨਾਂ ਦੰਡ ਲਾਉਣ ਤੋਂ ਉਸਨੂੰ ਬਖ਼ਸ਼ ਦਿੱਤਾ।

ਇੱਕ ਵਾਰੀ ਸ੍ਰੀ ਸਤਿਗੁਰੂ ਜੀ ਨੇ ਦੇਸ਼ ਵਿਖੇ ਸੇਠ ਗੁਰਮੁਖ ਸਿੰਘ ਨੂੰ ਸੰਗਤ ਵਿੱਚ ਘੁੰਗਰੂ ਬੰਨ੍ਹ ਕੇ ਨੱਚਣ ਲਈ ਕਿਹਾ ਸੀ ਪਰ ਉਸਨੇ ਇਹ ਹੁਕਮ ਬੰਕੋਕ ਵਿਖੇ ਪੂਰਾ ਕੀਤਾ ਜਦੋਂ ਇੱਕ ਦਿਨ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਵਿੱਚ ਹੀ ਘਰੋਂ ਹੀ ਘੁੰਗਰੂ ਬੰਨ੍ਹ ਕੇ ਇਸ ਦੌਰੇ ਸਮੇਂ ਪੰਡਾਲ ਵਿੱਚ ਦੋ ਫੇਰੀਆਂ ਲੈ ਕੇ ਗਰੀਬ-ਨਿਵਾਜ਼ ਜੀ ਦੇ ਚਰਨਾਂ 'ਤੇ ਨਮਸਕਾਰ ਕਰਕੇ ਸੰਗਤ ਵਿੱਚ ਆਪਣੀ ਥਾਂ 'ਤੇ ਜਾ ਕੇ ਬੈਠ ਗਿਆ ਤੇ ਇਸ ਦ੍ਰਿਸ਼ ਨੂੰ ਕੇਵਲ ਉਹ ਹੀ ਵੇਖ ਸਕੇ ਜੋ ਉਸ ਵੇਲੇ ਦੀਵਾਨ ਦੀ ਹਾਜ਼ਰੀ ਭਰ ਰਹੇ ਸਨ ਤੇ ਸੇਠ ਜੀ ਨੇ ਗੁਰਬਾਣੀ ਦੀ ਇਸ ਤੁੱਕ ਨੂੰ ਪੂਰਨ ਕੀਤਾ 'ਨਾਚ ਰੇ ਮਨ ਗੁਰ ਕੇ ਆਗੈ।'

ਸਤਿਗੁਰਾਂ ਜੀ ਨੇ ਆਪਣੇ ਸੇਵਕਾਂ ਦੇ ਗ੍ਰਹਿ ਪਵਿੱਤਰ ਕੀਤੇ ਤੇ ਉਸ ਵੇਲੇ ਸੰਤ ਖ਼ਜ਼ਾਨ ਸਿੰਘ ਜੀ ਦਾ ਲੜਕਾ ਸ. ਅਵਤਾਰ ਸਿੰਘ ਸਚਦੇਵ ਵੀ ਨਾਲ ਹੀ ਹੁੰਦਾ ਸੀ ਤੇ ਉਸ ਨਾਲ ਹਾਸ-ਰਸ ਦੇ ਬਚਨ ਕਰਦਿਆਂ ਕਿਹਾ "ਅਵਤਾਰ ਸਿੰਘ, ਤੂੰ ਬੇਫ਼ਿਕਰ ਰਹੀਂ, ਅਸੀਂ ਤੇਰਾ ਵਿਆਹ ਕਰਕੇ ਜਾਵਾਂਗੇ।" ਉਹ ਉਸ ਵੇਲੇ ਸੇਠ ਨਰੈਣ ਸਿੰਘ ਦੀ ਲੜਕੀ ਨਾਲ ਮੰਗਿਆ ਹੋਇਆ ਸੀ। ਸੋ ਸਤਿਗੁਰੂ ਜੀ ਦੇ ਹੁਕਮ ਨਾਲ ਉਨ੍ਹਾਂ ਦੀ ਹਜ਼ੂਰੀ ਵਿੱਚ ਇਹ ਸ਼ਾਦੀ 9-12-1948 ਨੂੰ ਹੋਈ ਅਤੇ ਆਪਣੇ ਸੇਵਕ ਨੂੰ ਖ਼ੁਸ਼ੀਆਂ ਬਖ਼ਸ਼ੀਆਂ ਤੇ ਆਪ ਸ੍ਰੀ ਹਜ਼ੂਰ ਸੇਵਕਾਂ ਸਹਿਤ ਵਾਪਸ ਦੇਸ਼ 10-12-1948 ਨੂੰ ਗਏ। ਇੱਥੇ ਇਹ ਗੱਲ ਵਰਣਨਯੋਗ ਹੈ ਕਿ ਉਸ ਦਿਨ ਤੋਂ ਬਾਅਦ ਸੇਠ ਨਰੈਣ ਸਿੰਘ 'ਬੀਰ' ਦਾ ਸਿਤਾਰਾ ਜੋ ਕਿਸੇ ਵੇਲੇ ਐਨਾ ਚਮਕ ਰਿਹਾ ਸੀ, ਉਸ ਦਾ ਤੇਜ ਘਟਣਾ ਸ਼ੁਰੂ ਹੋ ਗਿਆ ਤੇ ਦੂਜੀ ਸ਼੍ਰੇਣੀ ਵਿੱਚ ਉਸਦਾ ਮਾਣ ਘਟ ਗਿਆ।

ਬੰਕੋਕ ਦੀ ਸਾਧ-ਸੰਗਤ ਵਿਚ ਕੀਰਤਨ ਦਾ ਪਰਵਾਹ ਹੋਰ ਵੀ ਅੱਗੇ ਨਾਲੋਂ ਵਧ ਗਿਆ ਕਿਉਂਕਿ ਸ੍ਰੀ ਸਤਿਗੁਰੂ ਜੀ ਸਭ ਨੂੰ ਬਾਣੀ ਕੰਠ ਕਰਨ ਦਾ ਹੁਕਮ ਦੇ ਗਏ ਸਨ ਅਤੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਬੱਤੀਆਂ ਬੁਝਾ ਕੇ ਕਰਦੇ ਤੇ ਰਾਤ ਦੇ ਦੀਵਾਨਾਂ ਦੀ ਰੌਣਕ ਵੀ ਵਧ ਗਈ। ਰੋਜ਼ ਰਾਤ ਨੂੰ ਇੱਕ ਘੰਟਾ ਨਿੱਤਨੇਮ ਵੀ ਹੁੰਦਾ ਜਿਸ ਵਿਚ ਬਹੁਤ ਸੰਗਤ ਮਾਈ ਭਾਈ ਦਰਸ਼ਨ ਦਿੰਦੇ। ਸੰਨ 1949 ਦੇ ਆਰੰਭ ਵਿੱਚ ਬੰਕੋਕ ਦੇ ਬਹੁਤ ਸਰੀਰ ਦੇਸ਼ ਵਿਖੇ ਹੋਲੇ ਦਾ ਮੇਲਾ ਵੇਖਣ ਲਈ ਤਿਆਰ ਹੋਏ ਜਿਨ੍ਹਾਂ



ਵਿੱਚ ਸੰਤ ਫੂਲਾ ਸਿੰਘ, ਸੰਤ ਜਿਉਣ ਸਿੰਘ, ਸੰਤ ਈਸ਼ਰ ਸਿੰਘ ਮਨਚੰਦਾ, ਸੰਤ ਨਿਹਾਲ ਸਿੰਘ ਗੋਰੋਵਾੜਾ, ਸੰਤ ਪਰਤਾਪ ਸਿੰਘ 'ਮਸਤਾਨਾ', ਸੰਤ ਤਖ਼ਤ ਸਿੰਘ, ਸੇਠ ਤਰਲੋਕ ਸਿੰਘ ਪਰਿਵਾਰ ਸਹਿਤ ਸਨ। ਸੇਠ ਤਰਲੋਕ ਸਿੰਘ ਜੀ ਨੂੰ ਸੰਤਾਨ ਦੀ ਬੜੀ ਖ਼ੁਸ਼ੀ ਮਹਿਸੂਸ ਹੋ ਰਹੀ ਸੀ। ਉਹ ਚਾਹੁੰਦਾ ਸੀ ਕਿ ਕਿਸੇ ਤਰ੍ਹਾਂ ਸਤਿਗੁਰੂ ਜੀ ਦੀ ਸੇਵਾ ਕਰਕੇ ਇਹ ਖ਼ੁਸ਼ੀ ਪ੍ਰਾਪਤ ਕਰੇ ਤੇ ਉਸਦੀ ਵਿਦਾਇਗੀ ਸਮੇਂ ਨਾਮਧਾਰੀ ਨੌਜਵਾਨ ਜੱਥੇ ਨੇ ਉਸਦੇ ਸਨਮਾਨ ਹਿੱਤ ਇੱਕ ਛੋਟੀ ਜਿਹੀ ਪਾਰਟੀ ਧਰਮਸ਼ਾਲਾ ਦੀ ਚੌਥੀ ਛੱਤ 'ਤੇ ਕੀਤੀ। ਉਸ ਵੇਲੇ ਬੜਾ ਚੰਗਾ ਵਾਤਾਵਰਣ ਸੀ ਤੇ ਪਹਿਲੀ ਵਾਰ ਇਕਬਾਲ ਸਿੰਘ ਮਨਚੰਦਾ ਨੇ ਉਸਦੇ ਸਨਮਾਨ ਹਿੱਤ ਕੁਝ ਸ਼ਬਦ ਕਹਿੰਦਿਆਂ ਇਹ ਮੰਗ ਮੰਗੀ ਕਿ 'ਸੇਠ ਜੀ ਜਿਸ ਆਸ਼ੇ ਨੂੰ ਲੈ ਕੇ ਦੇਸ਼ ਜਾ ਰਹੇ ਹਨ, ਸਤਿਗੁਰੂ ਜੀ ਇਨ੍ਹਾਂ ਦੀ ਇਸ ਸ਼ੁੱਭ ਮੰਗ ਨੂੰ ਭਾਗ ਲਾਉਣ ਤੇ ਇਹ ਖ਼ੁਸ਼ੀਆਂ ਲੈ ਕੇ ਫਿਰ ਸਾਡੇ ਜੱਥੇ ਵਿੱਚ ਸੁਸ਼ੋਭਿਤ ਹੋਣ।' ਤਾਂ ਉਸ ਵੇਲੇ ਸੇਠ ਜੀ ਨੇ ਕੁਝ ਸ਼ਬਦ ਜੱਥੇ ਦੇ ਧੰਨਵਾਦ ਵਿਚ ਕਹੇ ਕਿ 'ਤੁਹਾਡਾ ਪਿਆਰ ਮੈਨੂੰ ਕਦੇ ਨਹੀਂ ਭੁੱਲ ਸਕਦਾ ਤੇ ਮੈਂ ਇਹੀ ਚਾਹੁੰਦਾ ਹਾਂ ਕਿ ਸਾਧ-ਸੰਗਤ ਵਿੱਚ ਇਸ ਤੋਂ ਵੀ ਜ਼ਿਆਦਾ ਆਪਸ ਵਿੱਚ ਪਿਆਰ ਹੋਵੇ'।

ਮਸਤਾਨਾ ਜੀ ਹੋਲੇ ਮੇਲੇ ਤੋਂ ਵਾਪਸ ਆ ਕੇ ਹੋਰ ਵੀ ਨਵੀਆਂ-ਨਵੀਆਂ ਧਾਰਨਾਂ ਪੜ੍ਹਦੇ ਤੇ ਕੀਰਤਨ, ਪਾਠ, ਵਰਨੀਆਂ, ਨਿੱਤਨੇਮ ਦਾ ਪਰਵਾਹ ਉਸੇ ਤਰ੍ਹਾਂ ਜਾਰੀ ਰਿਹਾ। ਦੇਸ਼ ਤੋਂ ਚਿੱਠੀ ਰਾਹੀਂ ਇਹ ਖ਼ਬਰ ਮਿਲੀ ਕਿ ਅਗਲੇ ਸਾਲ ਦੇ ਹੋਲੇ ਲਈ ਸੰਤ ਫੂਲਾ ਸਿੰਘ ਜੀ ਨੇ ਬੰਕੋਕ ਵਿਖੇ ਮੇਲਾ ਕਰਨ ਲਈ ਅਰਜ਼ ਕੀਤੀ ਪਰ ਸੰਤ ਜਿਉਣ ਸਿੰਘ ਦੇ ਕਹਿਣ 'ਤੇ 'ਮੇਰਾ ਹਿੱਸਾ ਵੀ ਜ਼ਰੂਰ ਪਾਉ' ਤਾਂ ਫਿਰ ਇਹ ਮੇਲਾ ਸਮੁੱਚੀ ਸਾਧ-ਸੰਗਤ ਵੱਲੋਂ ਕਰਨਾ ਮਨਜ਼ੂਰ ਹੋਇਆ। ਇਸਨੂੰ ਸੁਣਕੇ ਸਾਧ-ਸੰਗਤ ਵਿੱਚ ਖ਼ੁਸ਼ੀ ਛਾ ਗਈ ਪਰ ਇਸੇ ਸਾਲ ਸੇਠ ਗੁਰਮੁਖ ਸਿੰਘ ਜੀ ਆਪਣੀ ਸੰਸਾਰ ਯਾਤਰਾ ਪੂਰੀ ਕਰਕੇ 2-7-1949 ਨੂੰ ਅਕਾਲ ਚਲਾਣਾ ਕਰ ਗਏ। ਇਨ੍ਹਾਂ ਦਿਨਾਂ ਵਿੱਚ ਮਸਤਾਨਾ ਜੀ ਲੱਗੇ ਦੀਵਾਨ ਵਿੱਚ ਕਦੇ-ਕਦਾਈਂ ਸਿੱਖਾਂ ਸਾਧਾਂ ਦੇ ਬਚਨ ਸੁਣਾਉਂਦੇ ਤੇ ਸਾਧ-ਸੰਗਤ ਵੱਲੋਂ ਮੇਲਾ ਕਰਨ ਦੀ ਅਰਦਾਸ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਭੇਜੀ ਗਈ (ਨੋਟ : ਸੇਠ ਜੀ. ਐਸ. ਫੂਲਾ ਸਿੰਘ ਦੇ ਪਰਿਵਾਰ ਵੱਲੋਂ ਦੇਸ਼ ਵਿਖੇ ਮੇਲਾ ਕਰਨ ਦੀ ਅਰਜ਼ ਕੀਤੀ ਗਈ ਸੀ ਤੇ ਇਸ ਕਰਕੇ ਇਹ ਅਰਜ਼ ਦੁਬਾਰਾ ਸਮੁੱਚੀ ਸਾਧ-ਸੰਗਤ ਵੱਲੋਂ ਲਿਖਕੇ ਭੇਜੀ ਗਈ ਸੀ)।

ਇਸੇ ਸਾਲ ਸੇਠ ਦਿਆਲ ਸਿੰਘ ਜੀ ਨੇ ਬੰਕੋਕ ਦੀ ਸੰਗਤ ਦਾ ਸੂਬਾ ਹੁੰਦਿਆਂ ਆਪਣੇ ਲੜਕੇ ਸੰਪੂਰਨ ਸਿੰਘ ਦੀ ਸ਼ਾਦੀ ਨਾਮਧਾਰੀ ਮਰਿਆਦਾ ਦੇ ਉਲਟ ਕੀਤੀ ਜਿਸ ਨਾਲ ਸਤਿਗੁਰੂ ਜੀ ਇਸ 'ਤੇ ਨਰਾਜ਼ ਹੋਏ ਤੇ ਇਸਨੂੰ ਤਨਖ਼ਾਹੀਆ ਕਰਾਰ ਦਿੱਤਾ। ਇਸੇ ਸਾਲ ਸੁਹੇਵੇ ਸਾਹਿਬ ਵਿਖੇ ਹੋਏ ਅਖੰਡ ਪਾਠਾਂ ਸਮੇਂ (ਜੋ 500 ਪਾਠ ਕੀਤੇ) ਸਤਿਗੁਰੂ ਜੀ ਦੇ ਚਰਨਾਂ ਵਿੱਚ ਸਭ ਸੰਗਤ ਵਿੱਚ ਭੁੱਲਿਆਂ ਹੋਇਆਂ ਨੂੰ ਬਖ਼ਸ਼ਣ ਲਈ ਬੇਨਤੀ ਕੀਤੀ ਤੇ ਇਸ ਬੇਨਤੀ ਨੂੰ ਵਾਰ-ਵਾਰ ਦੁਹਰਾਇਆ ਤਾਂ ਉਸ ਵੇਲੇ ਸੇਠ ਦਿਆਲ

ਸਿੰਘ ਜੀ ਵੀ ਬਖ਼ਸ਼ੇ ਗਏ ਤੇ ਸੰਤ ਆਲਾ ਸਿੰਘ ਜੀ ਨੂੰ ਭੇਜਕੇ (ਸੇਠਾਂ ਵੱਲ) ਇਸ ਬਖ਼ਸ਼ਿਸ਼ ਦਾ ਹੁਕਮ ਸੁਣਾਇਆ (ਨੋਟ : ਇਹ ਬਖ਼ਸ਼ਿਸ਼ ਦਾ ਬਚਨ ਸੰਤ ਸੁੰਦਰ ਸਿੰਘ 'ਫ਼ਰੀਦ' ਨੇ ਲਿਖਵਾਇਆ ਹੈ)

ਨੋਟ : ਇੱਕ ਹੋਰ ਬਚਨ 2-1-78 ਨੂੰ ਸੁਰਜੀਤ ਸਿੰਘ ਖੁਰਾਨਾ, ਗਾਂਧੀ ਨਗਰ ਵਾਲੇ ਤੋਂ ਸੁਣ ਕੇ ਲਿਖਿਆ ਹੈ ਜੋ ਇਸ ਪ੍ਰਕਾਰ ਹੈ :- ਸੰਨ 1934 ਦੇ ਦੌਰੇ ਸਮੇਂ ਚੰਗਮਈ ਵਿਖੇ ਰਹਿੰਦੇ ਇੱਕ ਅਰਬ ਮੁਸਲਮਾਨ ਦਾ ਹਾਲ ਮੈਂ 'ਸਿਆਮ ਅੰਕ' ਵਿੱਚ ਲਿਖਕੇ ਭੇਜਿਆ ਸੀ ਕਿ ਕਿਵੇਂ ਸਤਿਗੁਰੂ ਜੀ ਨੇ ਉਸਦੀ ਆਸ਼ਾ ਨੂੰ ਪੂਰਨ ਕਰਨ ਲਈ ਉਸਨੂੰ ਗਲਵੱਕੜੀ ਵਿੱਚ ਲਿਆ ਸੀ। ਜਦ ਗਰੀਬ-ਨਿਵਾਜ਼ ਜੀ ਨੇ ਸੰਨ 1948 ਦੇ ਨਵੰਬਰ ਮਹੀਨੇ ਦਰਸ਼ਨ ਦਿੱਤੇ ਤਾਂ ਇਹ ਅਰਬ ਦੀਵਾਨ ਵਿੱਚ ਸਤਿਗੁਰੂ ਜੀ ਦੀ ਹਾਜ਼ਰੀ ਭਰਨ ਲਈ ਆਇਆ (ਇਸਦਾ ਜ਼ਿਕਰ ਮੈਂ ਪਿੱਛੇ ਕਰ ਆਇਆ ਹਾਂ ਕਿ ਇਸਨੂੰ ਸੁਪਨੇ ਵਿੱਚ ਦਰਸ਼ਨ ਹੋਏ ਸਨ) ਤਾਂ ਗਰੀਬ-ਨਿਵਾਜ਼ ਜੀ ਨੇ ਹੱਸ ਕੇ ਫ਼ੁਰਮਾਇਆ, "ਸੁਣਾਉ ਅਰਬ ਸਾਹਿਬ, ਕੀ ਹਾਲ ਹੈ? ਤਾਂ ਉਸਨੇ ਉੱਤਰ ਵਿੱਚ ਕਿਹਾ ਕਿ ਆਪ ਪਾਸੋਂ ਦੁਆ ਲੈਣ ਆਇਆ ਹਾਂ। ਸਤਿਗੁਰੂ ਜੀ ਨੇ ਭਾਈ ਰਤਨ ਸਿੰਘ ਜੀ ਵੱਲ ਇਸ਼ਾਰਾ ਕਰਦਿਆਂ ਕਿਹਾ ਕਿ ਇਹਨਾਂ ਨੂੰ ਦਵਾਈ ਦਿਓ ਤਾਂ ਅਰਬ ਜੀ ਨੇ ਕਿਹਾ,"ਮੈਨੂੰ ਇਸ ਦੁਆ ਦੀ ਲੋੜ ਨਹੀਂ, ਮੈਨੂੰ ਤਾਂ ਉਸ ਦੁਆ ਦੀ ਲੋੜ ਹੈ ਤੇ ਉਸਦਾ ਇਸ਼ਾਰਾ ਅਕਾਲ ਪੁਰਖ ਵੱਲ ਸੀ ਤੇ ਨਾਲ ਹੀ ਇਹ ਬਚਨ ਕੀਤਾ ਕਿ "ਮੇਰੇ ਸੀਨੇ ਠੰਢ ਪਾਉ।" ਸਤਿਗੁਰੂ ਜੀ ਬਚਨ ਕੀਤਾ ਕਿ "ਡੇਰੇ ਆਵੀਂ ਅਤੇ ਉਸ ਵੇਲੇ ਡੇਰਾ ਪੱਤੂਨਾਮ ਦੇ ਪਾਸ ਇੱਕ ਬੰਗਲੇ ਵਿਖੇ ਸੀ, ਜੋ ਕਿਰਾਏ 'ਤੇ ਲਿਆ ਹੋਇਆ ਸੀ। ਸਤਿਗੁਰੂ ਜੀ ਉੱਪਰ ਬਿਰਾਜਮਾਨ ਸਨ ਤੇ ਪਤਾ ਲੱਗਾ ਕਿ ਅਰਬ ਜੀ ਹੇਠਾਂ ਆਏ ਹਨ ਤਾਂ ਗਰੀਬ-ਨਿਵਾਜ਼ ਜੀ ਨੇ ਉਸਨੂੰ ਆ ਕੇ ਦਰਸ਼ਨ ਦਿੱਤੇ ਤੇ ਆਉਂਦਿਆਂ ਹੀ ਗਲਵੱਕੜੀ ਵਿੱਚ ਲੈ ਲਿਆ। ਉਸ ਅਰਬ ਮੁਸਲਮਾਨ ਦੀ ਖ਼ੁਸ਼ੀ ਦੀ ਕੋਈ ਹੱਦ ਨਾ ਰਹੀ ਤੇ ਆਪਸ ਵਿੱਚ ਬਚਨ-ਬਿਲਾਸ ਕਰਦਿਆਂ ਉਸਨੇ ਬੇਨਤੀ ਕੀਤੀ ਕਿ ਮੇਰੇ ਗੋਡਿਆਂ ਵਿੱਚ ਦਰਦ ਰਹਿੰਦਾ ਹੈ, ਮੈਨੂੰ ਆਪਣੀ ਮਿਹਰ ਦੀ ਦਵਾ ਬਖ਼ਸ਼ੋ। ਸਤਿਗੁਰੂ ਜੀ ਨੇ ਹੁਕਮ ਕੀਤਾ ਕਿ "ਤੂੰ ਜਿਸ ਅੱਲਾ ਪਾਕ ਨੂੰ ਮੰਨਦਾ ਹੈਂ, ਉਸੇ ਦਾ ਜਾਪ ਸੁਭਾ ਸ਼ਾਮ ਦੋ ਵੇਲੇ ਪੰਜ-ਪੰਜ ਮਿੰਟ ਇਸ ਲਈ ਕਰਿਆ ਕਰ, ਸਤਿਗੁਰੂ ਜੀ ਭਲੀ ਕਰਨਗੇ।"

ਸੰਗਤ ਵਿੱਚ ਹੋਲਾ ਮੇਲਾ ਹੋਣ ਕਾਰਨ ਬੜਾ ਉਤਸ਼ਾਹ ਸੀ ਕਿਉਂ ਕਿ ਇਹ ਮੇਲਾ ਪਹਿਲੀ ਵਾਰੀ ਪਰਦੇਸ ਵਿਖੇ ਹੋ ਰਿਹਾ ਸੀ। ਦੇਸ਼ ਗਏ ਸਰੀਰ ਵੀ ਕਾਫੀ ਗਿਣਤੀ ਵਿੱਚ ਵਾਪਸ ਆ ਗਏ ਸਨ। ਸੇਠ ਤਰਲੋਕ ਸਿੰਘ ਜੀ ਵੀ ਪਰਿਵਾਰ ਸਹਿਤ ਸਤਿਗੁਰੂ ਜੀ ਦੀਆਂ ਖ਼ੁਸ਼ੀਆਂ ਲੈ ਕੇ ਆਏ ਕਿਉਂਕਿ ਉਨ੍ਹਾਂ ਦੀ ਸੰਤਾਨ ਦੀ ਮਨੋ-ਕਾਮਨਾ ਪੂਰਨ ਹੋਣ ਵਾਲੀ ਸੀ। ਸ੍ਰੀ ਸਤਿਗੁਰੂ ਜੀ ਸਹਿਤ ਵੀਹ ਸਰੀਰਾਂ ਤੋਂ ਉੱਤੇ ਨੇ ਉਸ ਵੇਲੇ ਦਰਸ਼ਨ ਦਿੱਤੇ ਸਨ। ਕੁਝ ਕੁ ਨਾਮ ਇਸ ਪ੍ਰਕਾਰ ਹਨ: ਸ੍ਰੀ ਸਤਿਗੁਰੂ ਜੀ, ਬਾਬਾ (ਸਤਿਗੁਰੂ) ਜਗਜੀਤ ਸਿੰਘ, ਬਾਬਾ (ਮਹਾਰਾਜ) ਬੀਰ ਸਿੰਘ, ਭਾਈ ਵਜ਼ੀਰ ਸਿੰਘ, ਸੰਤ ਰਤਨ ਸਿੰਘ, ਸੰਤ ਆਲਾ ਸਿੰਘ, ਸੰਤ ਸੁੰਦਰ ਸਿੰਘ 'ਫ਼ਰੀਦ', ਸੰਤ ਨਿਧਾਨ ਸਿੰਘ



'ਆਲਿਮ', ਸੰਤ ਗਿਆਨ ਸਿੰਘ ਜੀ, ਸੰਤ ਪ੍ਰੀਤਮ ਸਿੰਘ ਪੱਦੀ ਵਾਲੇ ਤੇ ਉਨ੍ਹਾਂ ਦਾ ਕੀਰਤਨੀ ਜਥਾ, ਕੁੰਦਨ ਸਿੰਘ ਨਕੱਈ, ਸੋਹਨ ਸਿੰਘ ਕੁਲ 22 ਸਰੀਰ ਸਨ ਤੇ ਬੰਕੋਕ ਵਿੱਚ ਪਹਿਲੀ ਵਾਰ ਸੰਤ ਗਿਆਨ ਸਿੰਘ ਤੇ ਸੰਤ ਪ੍ਰੀਤਮ ਸਿੰਘ ਦੀ ਅਗਵਾਈ ਹੇਠਾਂ ਵਾਰੇ ਦੇ ਰੂਪ ਵਿੱਚ ਆਸਾ ਦੀ ਵਾਰ ਦਾ ਕੀਰਤਨ ਸਾਧ-ਸੰਗਤ ਨੇ ਸਰਵਣ ਕੀਤਾ। ਉਸ ਵੇਲੇ ਰਾਗੀ ਜਥਾ ਸੰਤ ਦਰਸ਼ਨ ਸਿਘ, ਖ਼ਜ਼ਾਨ ਸਿੰਘ ਵੀ ਨਾਲ ਆਏ ਸਨ। ਵਾਰੇ ਦੇ ਅਨੰਦ ਨੂੰ ਕਲਮ ਰਾਹੀਂ ਬਿਆਨ ਕਰਨਾ ਅਤਿ ਕਠਿਨ ਹੈ। ਗਰੀਬ-ਨਿਵਾਜ਼ ਜੀ ਨੇ 22 ਫ਼ਰਵਰੀ 1950 ਨੂੰ ਦਰਸ਼ਨ ਦਿੱਤੇ ਸਨ ਤੇ ਹੋਲਾ ਮਹੱਲਾ 5 ਮਾਰਚ 1950 ਵਾਲੇ ਦਿਨ ਸੀ। ਕੁਝ ਦਿਨ ਲੰਪਾਙ, ਚੰਗਮਈ ਦੀ ਸੰਗਤ ਨੂੰ ਦਰਸ਼ਨ ਦੇਣ ਤੋਂ ਬਾਅਦ ਇਹ ਮੇਲਾ ਬੰਕੋਕ ਵਿਖੇ ਆ ਕੇ ਆਰੰਭ ਕੀਤਾ। ਇਸ ਦੌਰੇ ਦੌਰਾਨ ਗਰੀਬ-ਨਿਵਾਜ਼ ਜੀ ਦਾ ਡੇਰਾ ਇੱਕ ਬੰਗਲੇ ਵਿਖੇ ਸੀ ਜੋ ਸਾਧ-ਸੰਗਤ ਨੇ ਕੁਝ ਕੁ ਦੇਰ ਲਈ ਕਿਰਾਏ 'ਤੇ ਰਾਜ-ਪਰਾਸ਼ੁੰਗ ਦੇ ਕੋਨੇ ਵਾਲੇ ਪਾਸੇ ਲਿਆ ਸੀ।

ਇਸ ਦੌਰੇ ਸਮੇਂ ਦੀਵਾਨ ਲਾਉਣ ਲਈ ਓਹੀ ਪੁਰਾਣੀ ਜਗ੍ਹਾ ਵੰਙ-ਬੁਰਾਫਾ (Burafa Palace) ਲਈ ਗਈ ਸੀ। ਇਸਦਾ ਪੰਡਾਲ ਤੇ ਸਿੰਘਾਸਨ ਬਹੁਤ ਸੁੰਦਰ ਤਰੀਕੇ ਨਾਲ ਸਜਾਇਆ ਗਿਆ ਸੀ ਤੇ ਦੋਵੇਂ ਵੇਲੇ ਕੀਰਤਨ ਉੱਥੇ ਹੀ ਹੁੰਦਾ ਤੇ ਸ਼ਾਮ ਵੇਲੇ ਨਿੱਤਨੇਮ ਤੇ ਗਰੀਬ-ਨਿਵਾਜ਼ ਜੀ ਆਪਣੇ ਪਵਿੱਤਰ ਮੁਖ਼ਾਰ-ਬਿੰਦ ਤੋਂ ਸ਼ੁੱਭ ਉਪਦੇਸ਼ ਵੀ ਦਿੰਦੇ ਤੇ ਕਦੇ-ਕਦੇ ਰਾਗੀ ਸਿੰਘਾਂ ਦੇ ਨਾਲ ਸੰਤ ਨਿਧਾਨ ਸਿੰਘ 'ਆਲਿਮ' ਜੀ ਵੀ ਕੀਰਤਨ ਦਾ ਸਾਥ ਦੇ ਕੇ ਹੋਰ ਵੀ ਅਨੰਦ ਬਣਾਉਂਦੇ ਪਰ ਖ਼ਾਸ ਕਰਕੇ ਹੋਲੇ ਵਾਲੇ ਦਿਨ ਜੋ ਵਾਰੇ ਦੇ ਰੂਪ ਵਿੱਚ ਕੀਰਤਨ ਦਾ ਅਨੰਦ ਆਇਆ, ਉਹ ਕਹਿਣ ਤੋਂ ਬਾਹਰ ਹੈ। ਇਹ ਸਵੇਰੇ ਅੰਮ੍ਰਿਤ ਵੇਲੇ ਪੂਰੇ ਤਿੰਨ ਵਜੇ ਆਰੰਭ ਹੋਇਆ ਜਿਸ ਵਿੱਚ ਸਤਿਗੁਰੂ ਜੀ ਸਹਿਤ ਦੋਵੇਂ ਬਾਬਾ ਜੀ ਉਸ ਦੀਆਂ ਸੁਰਾਂ ਨਾਲ, ਸੰਤ ਪ੍ਰੀਤਮ ਸਿੰਘ ਜੀ ਦੀ ਮਿੱਠੀ ਮਧੁਰ ਸੁਰ, ਸੰਤ ਗਿਆਨਾ ਸਿੰਘ ਜੀ ਦੀ ਭਰਵੀਂ ਆਵਾਜ਼, ਸੰਤ ਆਲਾ ਸਿੰਘ ਜੀ ਤੇ ਸੰਤ 'ਫ਼ਰੀਦ' ਜੀ ਦਾ ਸਾਥ, ਸੰਤ ਦਰਸ਼ਨ ਸਿੰਘ, ਖ਼ਜ਼ਾਨ ਸਿੰਘ ਦੀ ਅਤੇ ਸੰਤ ਨਿਧਾਨ ਸਿੰਘ 'ਆਲਿਮ' ਜੀ ਦੀ ਮਿੱਠੀ ਲੈਅ, ਇਹ ਸਭ ਮਿਲਕੇ ਇੱਕ ਅਦੁੱਤੀ ਨਜ਼ਾਰਾ ਸੀ ਜਿਸਦਾ ਭੋਗ ਸਵੇਰੇ 9 ਵਜੇ ਤੋਂ ਬਾਅਦ ਪਿਆ। ਇਸਦੀ ਬਾਬਤ ਇਹ ਹੀ ਕਿਹਾ ਜਾ ਸਕਦਾ ਹੈ 'ਕਹਿਬੇ ਕੋ ਸੋਭਾ ਨਹੀਂ ਦੇਖਾ ਹੀ ਪਰਵਾਣ' (ਨੋਟ:- ਇਸ ਵਾਰੇ ਦਾ ਕੁੱਝ ਕੁ ਹਿੱਸਾ ਅੱਧੇ ਘੰਟੇ ਦੇ ਕਰੀਬ ਰਿਕਾਰਡ ਕੀਤਾ ਹੋਇਆ ਟੇਪ ਰਾਹੀਂ ਸੁਣਿਆ ਜਾ ਸਕਦਾ ਹੈ)।

ਇਸ ਹੋਲੇ ਮਹੱਲੇ ਦੀ ਮਹੱਤਤਾ ਕਿੰਨੀ ਕੁ ਵੱਡੀ ਸੀ, ਇਹ ਸਤਿਗੁਰੂ ਜੀ ਆਪ ਹੀ ਜਾਣਦੇ ਹਨ। ਉਸੇ ਦਿਨ ਸ਼ਾਮ ਨੂੰ ਸਾਧ-ਸੰਗਤ ਵੱਲੋਂ 250 ਸਧਾਰਨ ਪਾਠਾਂ ਦੇ ਭੋਗ ਪਾਏ ਗਏ ਤੇ ਇਹ ਸਾਡੇ ਪਾਠ ਬੰਕੋਕ ਦੀ ਸਾਧ-ਸੰਗਤ ਨੇ ਮਿਲਕੇ ਆਪ ਕੀਤੇ ਸਨ (ਨੋਟ:- ਅੱਜ ਕੱਲ ਆਮ ਪ੍ਰਚੱਲਿਤ ਹੋ ਗਿਆ ਹੈ ਜੋ ਕੀਤਾ ਕਰਾਇਆ ਪਾਠ ਮੋਖ ਦੇ ਕੇ ਪਵਾਉਂਦੇ ਹਨ, ਪਰ ਅਜੇ ਵੀ ਕਈ ਸਰੀਰ ਹਨ ਜੋ ਆਪ ਪਾਠ ਕਰਕੇ ਭੋਗ ਪਵਾਉਂਦੇ ਹਨ)। ਦੂਜੇ ਦਿਨ ਸੁਭਾ-ਸ਼ਾਮ ਵੀ ਇਸੇ ਤਰ੍ਹਾਂ ਮੇਲਾ ਬਣਿਆ ਰਿਹਾ ਤੇ ਇਸ ਦਿਨ ਸ੍ਰੀ ਹਜ਼ੂਰ ਨੇ ਕਥਾ ਰਾਹੀਂ ਸ਼ੁਭ ਉਪਦੇਸ਼ ਵੀ ਦਿੱਤੇ। ਸ੍ਰੀ ਸਤਿਗੁਰੂ ਜੀ ਦਾ

ਪ੍ਰੋਗਰਾਮ ਵਾਪਸ ਦੇਸ਼ ਜਾਣ ਦਾ 7-3-50 ਦਾ ਬਣਿਆ ਹੋਇਆ ਸੀ ਪਰ ਬਿਨਾਂ ਕਿਸੇ ਤੋਂ ਪੁੱਛਿਆਂ ਇੱਕ ਸਿੱਖ ਜੈਮਲ ਸਿੰਘ ਸੇਠੀ ਨੇ ਸਾਧ-ਸੰਗਤ ਵਿੱਚ ਖਲੋਕੇ ਬੇਨਤੀ ਕੀਤੀ, "ਇੱਕ ਦਿਨ ਸਾਧ-ਸੰਗਤ ਨੂੰ ਦਰਸ਼ਨ ਦੇਣ ਲਈ ਹੋਰ ਬਖ਼ਸ਼ੋ।" ਤਾਂ ਗਰੀਬ-ਨਿਵਾਜ਼ ਜੀ ਨਰਾਜ਼ ਹੋਏ ਕਿ ਖਲੋਕੇ ਬੇਨਤੀ ਕੀਤੀ ਹੈ ਤੇ ਇਸ ਲਈ ਧਿਆਨ ਦਿਆ ਕਰੋ। ਸੋ ਇਸ ਪ੍ਰਕਾਰ ਸ੍ਰੀ ਸਤਿਗੁਰੂ ਜੀ ਹਜ਼ੂਰੀ ਜੱਥੇ ਸਹਿਤ ਵਾਪਸ ਦੇਸ਼ 8-3-1950 ਨੂੰ ਗਏ।

ਬੰਕੋਕ ਦੀ ਸੰਗਤ ਵਿੱਚ ਕੀਰਤਨ ਕਰਨ ਦਾ ਚਾਉ ਹੋਰ ਵਧ ਗਿਆ। ਕਈ ਨਵੇਂ ਸ਼ਬਦ ਕੰਠ ਕੀਤੇ, ਰਾਤ ਵੇਲੇ ਵੀਰਵਾਰ ਦਾ ਕੀਰਤਨ ਤੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਵਾਰੇ ਦੇ ਰੂਪ ਵਿੱਚ ਲੱਗਣਾ ਸ਼ੁਰੂ ਹੋ ਗਿਆ। ਅੰਮ੍ਰਿਤ ਵੇਲੇ ਵੀਰਵਾਰ ਅਤੇ ਐਤਵਾਰ ਵਾਲੇ ਦਿਨ ਸਾਢੇ ਚਾਰ ਵਜੇ ਸ਼ੁਰੂ ਹੋ ਜਾਂਦਾ ਤੇ ਭੋਗ ਸੱਤ ਵਜੇ ਤੋਂ ਬਾਅਦ ਪੈਂਦਾ ਤੇ ਕਦੇ ਅਨੰਦ ਵਿੱਚ ਅੱਠ ਵੀ ਵੱਜ ਜਾਂਦੇ। 9-4-1950 ਐਤਵਾਰ ਵਾਲੇ ਦਿਨ ਵਾਰੇ ਦਾ ਕੀਰਤਨ ਸੰਤ ਪਰਤਾਪ ਸਿੰਘ 'ਮਸਤਾਨਾ' ਜੀ ਦੇ ਗ੍ਰਹਿ ਵਿਖੇ ਸੀ ਤੇ ਇਸਦਾ ਬਹੁਤ ਹੀ ਅਨੰਦ ਆਇਆ ਤੇ ਨੌਂ ਵਜੇ ਦੇ ਕਰੀਬ ਭੋਗ ਪਿਆ ਤਾਂ ਉੱਥੇ ਹੀ ਪਤਾ ਲੱਗਾ ਕਿ ਅਚਨਚੇਤ ਸੰਤ ਫੂਲਾ ਸਿੰਘ ਜੀ ਦੀ ਸਿਹਤ ਖ਼ਰਾਬ ਹੈ ਤੇ ਉਹਨਾਂ ਨੂੰ ਜ਼ੋਰਾਂ ਦਾ ਬੁਖ਼ਾਰ ਹੈ। ਉਹਨਾਂ ਦਾ ਘਰ ਵੀ ਮਸਤਾਨਾ ਜੀ ਦੇ ਗ੍ਰਹਿ ਦੇ ਨਜ਼ਦੀਕ ਸੀ। ਕਈਆਂ ਸਰੀਰਾਂ ਨੇ ਉਥੇ ਜਾ ਕੇ ਉਸੇ ਵੇਲੇ ਦਰਸ਼ਨ ਕੀਤੇ। ਡਾਕਟਰ ਦੇ ਕਹਿਣ 'ਤੇ ਕਿ ਇਨ੍ਹਾਂ ਦਾ ਅੰਤ ਦਾ ਸਮਾਂ ਨੇੜੇ ਆ ਗਿਆ ਹੈ, ਫਿਰ ਵੀ ਆਪ ਹੋਸ਼ ਵਿੱਚ ਆ ਗਏ ਤੇ ਬੁਖ਼ਾਰ ਵੀ ਘਟ ਗਿਆ ਤੇ ਉਹ ਪਰਿਵਾਰ ਦੇ ਜੀਆਂ ਨਾਲ ਬਚਨ-ਬਿਲਾਸ ਵੀ ਕਰਦੇ ਰਹੇ, ਪਰ ਇਹ ਆਪ ਜੀ ਦੇ ਆਖ਼ਰੀ ਦਿਨ ਸਨ ਤੇ ਆਪ 12-4-50 ਨੂੰ ਬੁੱਧਵਾਰ ਵਾਲੇ ਦਿਨ ਆਪਣੀ ਸੰਸਾਰਿਕ ਯਾਤਰਾ ਪੂਰੀ ਕਰਕੇ 'ਸੁਖਮਨੀ ਸਾਹਿਬ' ਦੇ ਪਾਠ ਦੇ ਭੋਗ ਦੇ ਨਾਲ ਹੀ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਜਾ ਬਿਰਾਜੇ। ਉਸੇ ਦਿਨ ਸ਼ਾਮ ਦੇ 5 ਵਜੇ ਦੇ ਕਰੀਬ ਆਪ ਜੀ ਦੀ ਦੇਹ ਦਾ ਸਸਕਾਰ ਇੱਕ ਬੋਧੀ ਮੰਦਿਰ ਦੇ ਖੁੱਲ੍ਹੇ ਮੈਦਾਨ ਵਿੱਚ (ਵੱਟਸਕੇਟ) ਵਿਖੇ ਕੀਤਾ ਗਿਆ (ਨੋਟ: ਉਸ ਵੇਲੇ ਆਮ ਕਰਕੇ ਪ੍ਰਾਣੀ ਦਾ ਸਸਕਾਰ ਚੁੱਲ੍ਹੇ ਵਿੱਚ ਕਤਿਾ ਜਾਂਦਾ ਸੀ ਪਰ ਇਸ ਪਰਿਵਾਰ ਨੇ ਇਸ ਲਈ ਖ਼ਾਸ ਇਜਾਜ਼ਤ ਲਈ ਸੀ)।

ਇਨ੍ਹਾਂ ਦਿਨਾਂ ਵਿੱਚ ਪਰਿਵਾਰ ਵੱਲੋਂ ਇੱਕ ਬੇਨਤੀ ਤਾਰ ਰਾਹੀਂ ਸ੍ਰੀ ਸਤਿਗੁਰੂ ਜੀ ਦੇ ਚਰਨ ਕੰਵਲਾਂ ਵਿੱਚ ਭੇਜੀ ਗਈ 'ਸੰਤ ਫੂਲਾ ਸਿੰਘ ਜੀ ਦੇ ਭੋਗ 'ਤੇ ਦਰਸ਼ਨ ਦੇਣ ਦੀ ਕ੍ਰਿਪਾਲਤਾ ਕਰੋ' ਅਤੇ ਤਿੰਨ-ਚਾਰ ਦਿਨਾਂ ਬਾਅਦ ਹੀ ਇਸਦੀ ਪ੍ਰਵਾਨਗੀ ਤਾਰ ਰਾਹੀਂ ਆ ਗਈ 'ਦਰਸ਼ਨ ਹੋਣਗੇ'। ਸੋ ਸੰਗਤ ਵਿੱਚ ਫੇਰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਦਾ ਚਾਉ ਮਨਾਂ ਵਿੱਚ ਜਾਗਿਆ ਤੇ ਗਰੀਬ-ਨਿਵਾਜ਼ ਜੀ ਤੇ ਸੇਵਕ ਭਾਈ ਵਜ਼ੀਰ ਸਿੰਘ ਜੀ ਤੇ ਸੰਤ ਰਤਨ ਸਿੰਘ ਜੀ ਬੰਕੋਕ ਵਿਖੇ ਹਵਾਈ ਜਹਾਜ਼ ਰਾਹੀਂ 27-4-1950 ਨੂੰ ਦਰਸ਼ਨ ਦਿੱਤੇ। ਇਸ ਦੌਰੇ ਨਾਲ ਰਾਗੀ ਜਥਾ ਨਹੀਂ ਸੀ ਆਇਆ ਤੇ ਸਥਾਨਕ ਕੀਰਤਨੀ ਜੱਥਾ ਸੰਤ ਪਰਤਾਪ ਸਿੰਘ 'ਮਸਤਾਨਾ' ਜੀ ਦੀ ਅਗਵਾਈ ਹੇਠ ਦੋ ਵੇਲੇ



ਕੀਰਤਨ ਕਰਦਾ ਰਿਹਾ ਤੇ ਇਹ ਕੀਰਤਨ ਵੀ ਵੰਞ ਬੁਰਾਫਾ ਦੀ ਗਰਾਊਂਡ ਵਿੱਚ ਹੁੰਦੇ। ਬੰਕੋਕ ਨਿਵਾਸੀਆਂ ਲਈ ਇਹ ਪਹਿਲਾ ਅਵਸਰ ਸੀ ਕਿ ਸ੍ਰੀ ਸਤਿਗੁਰੂ ਜੀ ਕਿਸੇ ਦੇ ਭੋਗ ਸਮੇਂ ਦਰਸ਼ਨ ਦੇ ਰਹੇ ਸਨ। ਇਸ ਕਾਰਨ 28-4-50 ਨੂੰ ਸਭ ਸ਼੍ਰੇਣੀਆਂ ਦੇ ਸਰੀਰ ਇਸ ਭੋਗ ਸਮੇਂ ਸ਼ਾਮਿਲ ਹੋਏ। ਭੋਗ ਤੋਂ ਬਾਅਦ ਦਸਤਾਰ ਵੇਲੇ ਸ੍ਰੀ ਸਤਿਗੁਰੂ ਜੀ ਹੁਕਮ ਕੀਤਾ "ਕੋਈ ਵੀ ਸੱਜਣ ਪੰਜ ਟਿਕਲ ਤੋਂ ਜ਼ਿਆਦਾ ਨਾ ਦੇਵੇ"। ਇਸ ਸਮੇਂ ਗਰੀਬ-ਨਿਵਾਜ਼ ਨੇ ਆਪਣੇ ਮੁਖ਼ਾਰ-ਬਿੰਦ ਤੋਂ ਸਾਧ-ਸੰਗਤ ਨੂੰ ਉਪਦੇਸ਼ ਦਿੰਦਿਆਂ ਸੰਤ ਫੂਲਾ ਸਿੰਘ ਜੀ ਦੀ ਜੀਵਨੀ ਬਾਰੇ ਵੀ ਬਚਨ ਕੀਤੇ ਜੋ ਉਪਦੇਸ਼ ਰਿਕਾਰਡ ਹੋਏ ਸੁਣੇ ਜਾ ਸਕਦੇ ਹਨ। ਉਸ ਸਮੇਂ ਸੰਤ ਵਜਿੰਦਰ ਸੇਠੀ ਨੂੰ ਕਥਾ ਉਪਦੇਸ਼ ਸੁਣਕੇ ਮਸਤੀ ਆ ਗਈ। ਉਸ ਵੇਲੇ ਉਸ ਦੀ ਉਮਰ ਵੀਹ ਸਾਲ ਤੋਂ ਵੀ ਘੱਟ ਸੀ। ਭੋਗ ਵੇਲੇ ਸੰਤ ਗੁਰਬਖਸ਼ ਸਿੰਘ 'ਹੰਸ' ਨੇ ਇੱਕ ਕਵਿਤਾ ਪੜ੍ਹ ਕੇ ਸੁਣਾਈ (ਪਹਿਲਾਂ ਗਰੀਬ-ਨਿਵਾਜ਼ ਨੇ ਇਹ ਪੜ੍ਹ ਕੇ ਕੁਝ ਸੁਧਾਈ ਕੀਤੀ ਸੀ)।

ਦੂਜੇ ਦਿਨ 29-4-50 ਨੂੰ ਅੰਮ੍ਰਿਤ ਵੇਲੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਵਾਰੇ ਦੇ ਰੂਪ ਵਿੱਚ ਸਥਾਨਕ ਜਥੇ ਨੇ ਆਰੰਭ ਕੀਤਾ ਤੇ ਗਰੀਬ-ਨਿਵਾਜ਼ ਜੀ ਦੇ ਸਿੰਘਾਸਨ ਦੇ ਨਾਲ ਹੀ ਤਖ਼ਤਪੋਸ਼ ਡਾਹਿਆ। ਜਿਵੇਂ ਹੋਲੇ ਮਹੱਲੇ ਸਮੇਂ ਕੀਰਤਨ ਹੋਇਆ ਸੀ, ਇਸ ਦਾ ਬਹੁਤ ਅਨੰਦ ਆਇਆ। ਸ੍ਰੀ ਸਤਿਗੁਰੂ ਜੀ ਵੀ ਕੀਰਤਨ ਦੇ ਨਾਲ ਬਖ਼ਸ਼ਿਸ ਕੀਤੀ ਤਾਂ ਭੋਗ ਤੋਂ ਬਾਅਦ ਸੰਤ ਪਰਤਾਪ ਸਿੰਘ, ਕਰਤਾਰ ਸਿੰਘ ਨੇ ਸਾਧ-ਸੰਗਤ ਵਿੱਚ ਖਲੋ ਕੇ ਗਰੀਬ-ਨਿਵਾਜ਼ ਦੇ ਚਰਨ ਕੰਵਲਾਂ ਵਿੱਚ ਬੇਨਤੀ ਕੀਤੀ ਕਿ ਸੰਨ 1951 ਵਿੱਚ ਆਉਣ ਵਾਲੀ ਬਸੰਤ ਦਾ ਮੇਲਾ ਆਪ ਜੀ ਦੀ ਹਜ਼ੂਰੀ ਵਿੱਚ ਸਾਡੇ ਵੱਲੋਂ ਪ੍ਰਵਾਨ ਕੀਤਾ ਜਾਵੇ। ਉਸ ਵੇਲੇ ਸ੍ਰੀ ਸਤਿਗੁਰੂ ਜੀ ਦੀ ਪ੍ਰਵਾਨਗੀ ਦੇ ਨਾਲ ਸਾਧ-ਸੰਗਤ ਨੇ ਜੈਕਾਰੇ ਲਾ ਕੇ ਖ਼ੁਸ਼ੀਆਂ ਪ੍ਰਗਟ ਕੀਤੀਆਂ। ਇਸ ਦਿਨ ਸ਼ਾਮ ਦਾ ਦੀਵਾਨ ਵੀ ਇਸੇ ਪੰਡਾਲ ਵਿੱਚ ਲੱਗਾ ਤੇ ਗਰੀਬ-ਨਿਵਾਜ਼ ਜੀ ਨੇ ਆਪਣੇ ਮੁਖ਼ਾਰ-ਬਿੰਦ ਤੋਂ ਉਪਦੇਸ਼ ਅੱਧੇ ਘੰਟੇ ਲਈ ਦਿੱਤੇ ਸਨ (ਪਰ ਇਹ ਉਪਦੇਸ਼ ਦੀ ਰੀਲ ਗੁੰਮ ਹੋ ਗਈ ਹੈ ਤੇ ਇਸਦੇ ਵਿਚੋਂ ਕੁਝ ਕੁ ਬਚਨ ਸੰਖੇਪ ਵਿੱਚ ਨੋਟ ਕੀਤੇ ਲਿਖੇ ਹੋਏ ਹਨ)।

ਸ੍ਰੀ ਸਤਿਗੁਰੂ ਜੀ ਬੰਕੋਕ ਦੇ ਇਸ ਚੌਥੇ ਦੌਰੇ ਨੂੰ ਸਮਾਪਤ ਕਰਕੇ ਵਾਪਿਸ ਦੇਸ਼ ਹਵਾਈ ਜਹਾਜ਼ ਰਾਹੀਂ 30-4-1950 ਨੂੰ ਗਏ। ਸਾਧ-ਸੰਗਤ ਵਿੱਚ ਕੀਰਤਨ ਕਰਨ ਦਾ ਉਤਸ਼ਾਹ ਹੋਰ ਵਧ ਗਿਆ ਤੇ ਨਵੀਆਂ-ਨਵੀਆਂ ਧਾਰਨਾਂ ਪੜ੍ਹੀਆਂ ਜਾਂਦੀਆਂ। ਸੰਗਤ ਦੀ ਹਾਜ਼ਰੀ ਵੀ ਕਾਫੀ ਹੁੰਦੀ ਤੇ ਪੰਜ ਵਜੇ ਤੀਕ ਚੋਖੀ ਸੰਗਤ ਪਹੁੰਚ ਜਾਂਦੀ ਸੀ। ਕੀਰਤਨੀ ਜੱਥੇ ਵਿੱਚ ਇੰਨਾ ਚਾਅ ਸੀ ਕਿ ਹਰ ਦਮ ਇਹ ਉਡੀਕ ਰਹਿੰਦੀ ਕਿ ਕਦ ਐਤਵਾਰ ਜਾਂ ਵੀਰਵਾਰ ਆਵੇ ਤੇ ਕੀਰਤਨ ਦਾ ਰਸ ਮਾਣੀਏ। ਸੋ ਇਸੇ ਸਾਲ ਅਗਸਤ ਦੇ ਮਹੀਨੇ 30-8-50 ਨੂੰ ਸੇਠ ਤਰਲੋਕ ਸਿੰਘ ਚਾਵਲਾ ਦੇ ਗ੍ਰਹਿ ਵਿਖੇ ਭੁਜੰਗੀ (ਬਖਸ਼ੀਸ਼ ਸਿੰਘ) ਨੇ ਜਨਮ ਲਿਆ ਤਾਂ ਸਾਰੀ ਸੰਗਤ ਨੂੰ ਇਸਦੀ ਖ਼ੁਸ਼ੀ ਹੋਈ ਕਿਉਂਕਿ ਇਸਨੂੰ ਇਸ ਦੀ ਕੀਤੀ ਸੇਵਾ ਨੂੰ ਫਲ ਲੱਗਾ ਸੀ ਤੇ ਬੜੇ ਚਿਰਾਂ ਬਾਅਦ ਇਸਨੂੰ ਇਹ

ਖ਼ੁਸ਼ੀ ਪ੍ਰਾਪਤ ਹੋਈ। ਇਸਨੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਤਾਰ ਰਾਹੀਂ ਬੇਨਤੀ ਕਰਕੇ ਭੇਜੀ 'ਜੋ ਸ੍ਰੀ ਹਜ਼ੂਰ ਜੀਓ, ਆਪ ਮੇਰੀ ਅਰਜ਼ ਨੂੰ ਪ੍ਰਵਾਨ ਕਰਦਿਆਂ ਦਰਸ਼ਨ ਦੇਣ ਦੀ ਕ੍ਰਿਪਾਲਤਾ ਕਰੋ ਤੇ ਖ਼ੁਸ਼ੀਆਂ ਬਖ਼ਸ਼ੋ'। ਗਰੀਬ-ਨਿਵਾਜ਼ ਜੀ ਨੇ ਪ੍ਰਵਾਨਗੀ ਭੇਜ ਇਸ ਮਿਥੇ ਪ੍ਰੋਗਰਾਮ ਅਨੁਸਾਰ ਆਪ ਜੀ ਨੇ 30-10-50 ਨੂੰ ਦਰਸ਼ਨ ਦੇਣ ਦੀ ਕ੍ਰਿਪਾਲਤਾ ਕੀਤੀ ਤੇ ਆਪ ਜੀ ਦੇ ਨਾਲ ਹਜ਼ੂਰੀ ਸੇਵਕ ਭਾਈ ਵਜ਼ੀਰ ਸਿੰਘ ਤੇ ਸੰਤ ਰਤਨ ਸਿੰਘ ਜੀ ਆਏ ਸਨ। (ਖ਼ਾਸ ਨੋਟ: ਇੱਥੇ ਇਹ ਗੱਲ ਵਰਣਨ ਯੋਗ ਹੈ ਕਿ ਸੇਠ ਤਰਲੋਕ ਸਿੰਘ ਜੀ ਦੇ ਘਰ ਇਹ ਲੜਕਾ ਤਕਰੀਬਨ ਸ਼ਾਦੀ ਤੋਂ 13 ਸਾਲ ਬਾਅਦ ਹੋਇਆ ਸੀ। ਇਸ ਲਈ ਇਸਨੇ ਬਹੁਤ ਘਾਲਣਾਵਾਂ ਘਾਲੀਆਂ। ਉਸਨੇ ਸਾਧ-ਸੰਗਤ ਵਿੱਚ ਖਲੋ ਕੇ ਸੁਣਾਇਆ ਵੀ ਸੀ ਕਿ ਇੱਕ ਵਾਰੀ ਤਾਂ ਉਹ ਨਿਰਾਸ਼ ਵੀ ਹੋ ਗਿਆ ਸੀ, ਜਦ ਡਾਕਟਰਾਂ ਨੇ ਉਸਨੂੰ ਦੱਸਿਆ ਸੀ ਕਿ 'ਬੱਚਾ ਨਹੀਂ ਹੋ ਸਕਦਾ'। ਇੱਥੋਂ ਤੱਕ ਕਿ ਉਸਦਾ ਮਨ ਦੂਸਰੀ ਸ਼ਾਦੀ ਕਰਨ ਲਈ ਤਿਆਰ ਹੋ ਗਿਆ ਪਰ ਜਦ ਸ੍ਰੀ ਸਤਿਗੁਰੂ ਜੀ ਨੇ ਸੰਨ 1948 ਵਿੱਚ ਬੰਕੋਕ ਵਿੱਚ ਦਰਸ਼ਨ ਦਿੱਤੇ ਤਾਂ ਇਸਨੂੰ ਦੇਸ਼ ਜਾਣ ਦਾ ਹੁਕਮ ਕੀਤਾ। ਸੋ ਇਹ ਪਰਿਵਾਰ ਸਹਿਤ ਆਪਣੇ ਪਿਤਾ ਜੀ ਦੇ ਨਾਲ ਸੰਨ 1949 ਮਾਰਚ ਦੇ ਮਹੀਨੇ ਦੇਸ਼ ਗਿਆ। ਉੱਥੇ ਜਾ ਕੇ ਡਾਕਟਰਾਂ ਨੂੰ ਵਿਖਾਇਆ। ਸਾਧ-ਸੰਗਤ ਦੀ ਸੇਵਾ ਵੀ ਕੀਤੀ, ਸਤਿਗੁਰੂ ਜੀ ਦੇ ਦਰ 'ਤੇ ਅਰਜ਼ਾਂ ਵੀ ਹੁੰਦੀਆਂ ਰਹੀਆਂ ਪਰ ਜਦ ਤੀਕ ਸਤਿਗੁਰੂ ਜੀ ਦੀ ਬਖ਼ਸ਼ਿਸ ਨਾ ਹੋਵੇ, ਇਹ ਕਿਵੇਂ ਹੋ ਸਕਦਾ ਸੀ? ਜਦ ਸੁਹੇਵੇ ਸਾਹਿਬ ਸੰਤ ਦਸੌਂਧਾ ਸਿੰਘ ਜੀ ਦੇ ਅਰਜ਼ ਕਰਨ 'ਤੇ ਸ੍ਰੀ ਸਤਿਗੁਰੂ ਜੀ ਦੀ ਛੱਤਰ ਛਾਇਆ ਹੇਠ ਪੰਜ ਸੌ ਅਖੰਡ ਪਾਠ ਹੋਏ ਤਾਂ ਉਸ ਵੇਲੇ ਪਾਠਾਂ ਦੇ ਭੋਗ ਦੇ ਨੇੜੇ ਪੋਹ ਦੇ ਮਹੀਨੇ ਸੰਤ ਦਸੌਂਧਾ ਸਿੰਘ ਜੀ ਨੇ ਬਹੁਤ ਵਾਰੀ ਅਰਜ਼ ਕੀਤੀ ਕਿ ਸੰਗਤ ਨੂੰ ਜਿਹੜੇ ਆਪ ਜੀ ਦੇ ਚਰਨਾਂ ਤੋਂ ਵਿਛੜੇ ਹੋਏ ਹਨ, ਉਨ੍ਹਾਂ ਨੂੰ ਬਖ਼ਸ਼ੋ ਪਰ ਗਰੀਬ-ਨਿਵਾਜ਼ ਚੁੱਪ ਕਰ ਜਾਂਦੇ। ਇੱਕ ਦਿਨ ਸੰਤਾਂ ਨੇ ਫਿਰ ਹੱਥ ਜੋੜ ਕੇ ਬੇਨਤੀ ਕੀਤੀ ਤਾਂ ਉਸ ਵੇਲੇ ਸੇਠ ਤਰਲੋਕ ਸਿੰਘ ਪਾਸ ਹੀ ਬੈਠਾ ਹੋਇਆ ਸੀ ਤਾਂ ਗਰੀਬ-ਨਿਵਾਜ਼ ਜੀ ਨੇ ਬਚਨ ਕੀਤਾ,"ਆਹ (ਸੇਠ) ਤਰਲੋਕ ਸਿੰਘ ਕਿੰਨੇ ਚਿਰ ਦਾ ਇੱਕ ਲੜਕੇ ਦੀ ਮੰਗ ਕਰਦਾ ਆ ਰਿਹਾ ਹੈ, ਮੈਂ ਇਸ ਨੂੰ ਇੱਕ ਲੜਕਾ ਨਹੀਂ ਦੇ ਸਕਿਆ, ਸਾਧ-ਸੰਗਤ ਨੂੰ ਕਿਵੇਂ ਬਖ਼ਸ਼ ਸਕਦਾ ਹਾਂ ਤਾਂ ਉਸ ਵੇਲੇ ਸੰਤਾਂ ਨੇ ਮਸਤੀ ਵਿੱਚ ਆ ਕੇ ਕਿਹਾ,"ਤੁਸੀਂ ਸਾਧ-ਸੰਗਤ ਨੂੰ ਬਖ਼ਸ਼ੋ, ਇਸਨੂੰ ਲੜਕਾ ਮੈਂ ਦਿੰਦਾ ਹਾਂ।" ਸੋ ਸਭ ਭੁੱਲਿਆਂ ਹੋਇਆਂ ਨੂੰ ਉਸ ਵੇਲੇ ਬਖ਼ਸ਼ਿਆ ਗਿਆ ਸੀ (ਨੋਟ : ਇਹ ਬਖ਼ਸ਼ਿਸ਼ ਦਾ ਬਚਨ ਮੈਂ ਪਿੱਛੇ ਲਿਖ ਆਇਆ ਹਾਂ)।

ਸੇਠ ਜੀ ਨੇ ਇਹ ਵੀ ਦੱਸਿਆ ਕਿ ਜਦ ਉਹ ਮੇਲੇ ਤੋਂ ਵਾਪਿਸ ਦਿੱਲੀ ਆਏ ਤਾਂ ਉਸ ਵੇਲੇ ਉਨ੍ਹਾਂ ਦੇ ਗ੍ਰਹਿ ਵਿਖੇ ਸੰਤ ਦਸੌਂਧਾ ਸਿੰਘ ਵਾਲਾ ਬਚਨ ਸੁਣਿਆ ਤਾਂ ਸੰਤ ਫੌਜਾ ਸਿੰਘ (ਜਿਸਨੂੰ ਸੰਗਤ ਵਿੱਚ 'ਰੱਬ' ਦਾ ਰੂਪ ਕਿਹਾ ਜਾਂਦਾ ਸੀ) ਨੇ ਬਚਨ ਕੀਤਾ ਕਿ ਜੇ ਦਸੌਂਧਾ ਸਿੰਘ ਇੱਕ ਲੜਕਾ ਦੇ ਸਕਦਾ ਹੈ ਤਾਂ ਮੈਂ ਇੱਕ ਦੇ ਸੱਤ ਦੇ ਸਕਦਾ ਹਾਂ (ਸੋ ਉਨ੍ਹਾਂ ਦੇ ਬਚਨ ਅਨੁਸਾਰ ਇਸ ਵੇਲੇ ਸੇਠ ਜੀ ਦੇ ਘਰ ਸੱਤ ਲੜਕੇ ਤੇ ਇੱਕ ਲੜਕੀ



ਹੈ) (ਇੱਕ ਹੋਰ ਖ਼ਾਸ ਨੋਟ : ਇਹ ਉੱਪਰ ਲਿਖੀ ਵਾਰਤਾ ਸੇਠ ਜੀ ਤੇ ਉਨ੍ਹਾਂ ਦੀ ਧਰਮ ਪਤਨੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਸ ਬੈਠਿਆਂ ਬੰਕੋਕ ਵਿਖੇ 24-3-1979 ਨੂੰ ਫਿਰ ਦੁਹਰਾਇਆ ਸੀ ਤੇ ਉਸ ਵੇਲੇ ਸੰਤ ਸੁੰਦਰ ਸਿੰਘ ਜੀ 'ਫ਼ਰੀਦ', ਸੂਬਾ ਕਿਰਪਾਲ ਸਿੰਘ ਮਨਚੰਦਾ ਤੇ ਇਨ੍ਹਾਂ ਸਤਰਾਂ ਦਾ ਲੇਖਕ ਇਕਬਾਲ ਸਿੰਘ ਮਨਚੰਦਾ ਵੀ ਪਾਸ ਬੈਠੇ ਹੋਏ ਸਨ)।

ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਇਹ ਮੇਲਾ ਸੇਠ ਤਰਲੋਕ ਸਿੰਘ ਜੀ ਵੱਲੋਂ ਕਾਕੇ ਦੇ ਜਨਮ ਦੀ ਖ਼ੁਸ਼ੀ ਹਿੱਤ ਹੋ ਰਿਹਾ ਸੀ ਤੇ ਉਸ ਵੇਲੇ ਸਵੇਰੇ ਤੇ ਸ਼ਾਮ ਵੇਲੇ ਦਾ ਕੀਰਤਨ ਭਰ ਜੋਬਨ 'ਤੇ ਸੀ। ਕੀਰਤਨ ਕਰਨ ਵਾਲੇ ਉਸ ਵੇਲੇ ਤਕਰੀਬਨ ਵੀਹ ਸਰੀਰ ਸਨ ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ: 1) ਸੰਤ ਪਰਤਾਪ ਸਿੰਘ 'ਮਸਤਾਨਾ', 2) ਸੰਤ ਕੇਸਰ ਸਿੰਘ 3) ਸੰਤ ਦਿਆਲ ਸਿੰਘ 4) ਸੰਤ ਕਰਤਾਰ ਸਿੰਘ 5) ਸੰਤ ਹਰੀ ਸਿੰਘ 'ਵਰਨ' 6) ਸੰਤ ਤਖ਼ਤ ਸਿੰਘ 7) ਸ. ਤਰਲੋਕ ਸਿੰਘ 8) ਸੰਤ ਅਮਰ ਸਿੰਘ ਗੁਲਾਟੀ 9) ਸੰਤ ਸਰਦਾਰਾ ਸਿੰਘ ਭੁਪਾਲ 10) ਸੰਤ ਗੁਰਬਖਸ਼ ਸਿੰਘ 'ਹੰਸ' 11) ਸੰਤ ਜਗਜੀਤ ਸਿੰਘ ਗੋਰੋਵਾੜਾ 12) ਸੰਤ ਦਰਸ਼ਨ ਸਿੰਘ ਗੋਰੋਵਾੜਾ 13) ਸ. ਜੋਗਿੰਦਰ ਸਿੰਘ ਮਦਾਨ 14) ਸੰਤ ਪਿਆਰਾ ਸਿੰਘ 'ਰੱਤੀ ਠੱਟ' 15) ਸੇਠ ਮੋਹਰ ਸਿੰਘ 16) ਸੇਠ ਗੁਰਬਖਸ਼ ਸਿੰਘ 17) ਸੰਤ ਕਪੂਰ ਸਿੰਘ 18) ਸੰਤ ਇਕਬਾਲ ਸਿੰਘ ਮਨਚੰਦਾ। ਇਸ ਤੋਂ ਬਿਨਾਂ ਇੱਕ-ਦੋ ਸਰੀਰ ਹੋਰ ਵੀ ਹੋਣਗੇ ਜਿਨ੍ਹਾਂ ਦਾ ਨਾਮ ਯਾਦ ਨਹੀਂ ਆ ਰਿਹਾ। ਇੱਕ ਦਿਨ ਸ਼ਾਮ ਦਾ ਕੀਰਤਨ ਵਰਣਨਯੋਗ ਹੈ ਜੋ ਇਸ ਪ੍ਰਕਾਰ ਹੈ:-

'ਵੰਞ ਬੁਰਾਫਾ ਵਿਖੇ ਬਣੇ ਪੰਡਾਲ ਵਿੱਚ ਗਰੀਬ-ਨਿਵਾਜ਼ ਆਪਣੇ ਸਿੰਘਾਸਨ 'ਤੇ ਬਿਰਾਜਮਾਨ ਸੰਗਤ ਵਿੱਚ ਸੋਭਾ ਪਾ ਰਹੇ ਸਨ। ਆਪ ਜੀ ਦੇ ਪਾਸ ਇੱਕ ਪਾਸੇ ਭਾਈ ਵਜ਼ੀਰ ਸਿੰਘ ਤੇ ਦੂਜੇ ਪਾਸੇ ਸੰਤ ਰਤਨ ਸਿੰਘ ਜੀ ਤੇ ਪਿੱਛੇ ਸੇਠ ਗੁਰਬਖਸ਼ ਸਿੰਘ ਤੇ ਸੇਠ ਤਰਲੋਕ ਸਿੰਘ ਜੀ ਵੀ ਬੈਠੇ ਚੌਰ ਦੀ ਸੇਵਾ ਕਰ ਰਹੇ ਸਨ। ਉਸ ਵੇਲੇ ਕੀਰਤਨੀ ਜਥਾ ਇਹ ਸ਼ਬਦ ਗਾਇਨ ਕਰ ਰਿਹਾ ਸੀ :-'ਦੀਵਾਨੇ, ਦੀਨ ਬਿਸਾਰਿਓ ਰੇ।' ਸ਼ਬਦ ਦੀ ਅਖ਼ੀਰਲੀ ਤੁਕ ਗਾਇਨ ਕੀਤੀ ਜਾ ਰਹੀ ਸੀ ਤਾਂ ਹਾਰਮੋਨੀਅਮ ਵਾਲੇ ਤੋਂ ਸੰਤ ਕਿਰਪਾਲ ਸਿੰਘ ਜੀ ਨੇ ਇੱਕ ਸ਼ਾਨ ਵਜਾਈ ਤਾਂ ਉਸ ਵੇਲੇ ਗਰੀਬ-ਨਿਵਾਜ਼ ਜੀ ਨੇ ਪਾਸ ਬੈਠੇ ਸਿੱਖ ਨੂੰ ਹੁਕਮ ਕੀਤਾ ਕਿ "ਜਥੇ ਵਾਲਿਆਂ ਨੂੰ ਕਹੋ ਕਿ ਸ਼ਬਦ ਦੀਆਂ ਪਿਛਲੀਆਂ ਦੋ ਤੁਕਾਂ ਫੇਰ ਤੋਂ ਪੜ੍ਹੋ ਤੇ ਜੋ ਰੀਤ ਸ਼ਾਨ ਰਾਹੀਂ ਵਜਾਈ ਹੈ, ਇਹ ਰੀਤ ਫੇਰ ਵਜਾਉਣੀ, ਅਸੀਂ ਜਲ ਵਰਤ ਕੇ ਆ ਰਹੇ ਹਾਂ"। ਉਸ ਸਮੇਂ ਕਥਾ, ਉਪਦੇਸ਼ ਰਿਕਾਰਡ ਕਰਨ ਲਈ ਮੈਂ ਪਿੱਛੇ ਬੈਠਾ ਹੋਇਆ ਸੀ ਤੇ ਗਰੀਬ-ਨਿਵਾਜ਼ ਦੇ ਹੁਕਮ ਨੂੰ ਦੱਸ ਕੇ ਜਥੇ ਦੇ ਨਾਲ ਹੀ ਬੈਠ ਗਿਆ। ਜਦ ਗਰੀਬ-ਨਿਵਾਜ਼ ਵਾਪਿਸ ਆਪਣੇ ਆਸਣ 'ਤੇ ਸੁਸ਼ੋਭਿਤ ਹੋਏ ਤਾਂ ਸੰਤ ਕਿਰਪਾਲ ਸਿੰਘ ਤੇ ਸੰਤ ਕਪੂਰ ਸਿੰਘ ਨੇ ਮਿਲਕੇ ਉੱਚੀ ਸੁਰ ਵਿੱਚ ਇਹ ਸ਼ਬਦ ਗਾਇਨ ਕੀਤਾ "ਸਾਡਾ ਹਾਲ ਜਾ ਕੇ ਕਹਿਣਾ", ਗਰੀਬ-ਨਿਵਾਜ਼ ਜੀ ਬਚਨ ਕੀਤਾ, "ਸੁਰ ਬਹੁਤ ਉੱਚਾ ਹੈ, ਪਰ ਹੇਠਾਂ ਨਹੀਂ ਕਰਨਾ।" ਇੱਕ ਪਾਸੇ ਸ੍ਰੀ ਸਤਿਗੁਰੂ

ਜੀ, ਭਾਈ ਵਜੀਰ ਸਿੰਘ, ਸੰਤ ਰਤਨ ਸਿੰਘ ਜੀ ਅੱਗੇ ਹੋ ਕੇ ਪੜ੍ਹ ਰਹੇ ਸਨ, ਤੇ ਕੀਰਤਨੀ ਜਥਾ ਇਸਨੂੰ ਗਾ ਰਿਹਾ ਸੀ, ਸ੍ਰੀ ਸਤਿਗੁਰੂ ਜੀ ਨੇ ਇਸ ਸ਼ਬਦ 'ਤੇ ਪਰਮਾਣਾਂ ਦੀ ਝੜੀ ਲਾ ਕੇ ਉਹ ਰੰਗ ਤੇ ਰੰਗ ਬੰਨ੍ਹਿਆ ਜੋ ਕਹਿਣ-ਕਥਨ ਤੋਂ ਬਾਹਰ ਹੈ। ਇਸੇ ਰਸ ਵਿੱਚ ਸਮਾਂ ਤਕਰੀਬਨ ਇੱਕ ਘੰਟਾ ਬਤੀਤ ਹੋ ਗਿਆ। ਸੰਗਤ ਵਿੱਚ ਵੈਰਾਗ ਛਾਇਆ ਹੋਇਆ ਸੀ। ਪਰਦੇਸੀ ਪ੍ਰੀਤਮ ਦੀ ਯਾਦ ਨਾਲ ਦਿਲ ਉੱਛਲ-ਉੱਛਲ ਪੈਂਦਾ ਸੀ। ਇਸ ਹਾਲਤ ਵਿੱਚ ਇਹ ਯਾਦ ਹੀ ਨਾ ਰਿਹਾ ਕਿ ਇਸ ਵੈਰਾਗ-ਮਈ ਦ੍ਰਿਸ਼ ਨੂੰ ਰਿਕਾਰਡ ਕਰ ਲਿਆ ਜਾਵੇ। ਦੀਵਾਨ ਦੇ ਭੋਗ ਤੋਂ ਬਾਅਦ ਜਦ ਰਾਤ ਵੇਲੇ ਗਰੀਬ-ਨਿਵਾਜ਼ ਜੀ ਦੇ ਡੇਰੇ ਜਾਣ ਦਾ ਅਵਸਰ ਮਿਲਿਆ ਤਾਂ ਉਸ ਵੇਲੇ ਗਰੀਬ-ਨਿਵਾਜ਼ ਜੀ ਨੇ ਬਹੁਤ ਸਿੱਖਾਂ ਦੇ ਸਾਹਮਣੇ ਇਹ ਬਚਨ ਕੀਤਾ, "ਅੱਜ ਜੋ ਕੀਰਤਨ ਦਾ ਅਨੰਦ ਆਇਆ ਹੈ, ਇਹ ਅਨੰਦ ਓਦੋਂ ਆਇਆ ਸੀ ਜਦ ਮਾਤਾ ਜੀਵਨ ਕੌਰ ਦਾ ਭੋਗ ਦਾ ਦਿਨ ਸੀ। ਉਸ ਵੇਲੇ ਸਵੇਰੇ ਵਾਰਾ ਲੱਗਾ ਹੋਇਆ ਸੀ ਤੇ ਸਾਰੀ ਵਾਰ ਲੰਘ ਗਈ, ਪਰ ਕੋਈ ਰਸ ਨਾ ਬੱਝਾ। ਜਦ ਬਾਈਵੇਂ ਛੱਕੇ ਦੀ ਤੁਕ ਪੜ੍ਹੀ, 'ਜਿਨੀ ਸਤਿਗੁਰ ਪਿਆਰਾ ਸੇਵਿਆ' ਤਾਂ ਉਸ ਵੇਲੇ ਸੰਤ ਅਤਰ ਸਿੰਘ ਨੂੰ ਮਸਤੀ ਆ ਗਈ, ਸੂਤਰ ਵੀ ਪੈ ਗਿਆ, ਫੇਰ ਪਤਾ ਨਹੀਂ ਲੱਗਾ ਕਿ ਰਸ ਕਿੱਥੋਂ ਆ ਗਿਆ? ਬਾਕੀ ਦੋ ਛਕਿਆਂ ਤੇ ਦੋ-ਤਿੰਨ ਘੰਟੇ ਦਾ ਸਮਾਂ ਲੰਘ ਗਿਆ। ਉਸ ਦਿਨ ਦੇ ਸਵਾਦ ਤੋਂ ਬਾਅਦ ਅੱਜ ਫਿਰ ਉਹ ਸਵਾਦ ਆਇਆ ਹੈ ਤੇ ਨਾਲ ਹੀ ਇਹ ਬਚਨ ਕੀਤਾ ਕਿ ਦੋ-ਤਿੰਨ ਮਹੀਨਿਆਂ ਤੋਂ ਸਰੀਰ ਢਿੱਲਾ ਹੋਣ ਕਰਕੇ ਇੰਨਾ ਚਿਰ ਕੀਰਤਨ ਕਰਨ ਵਿੱਚ ਹਿੱਸਾ ਨਹੀਂ ਲਿਆ ਪਰ ਅੱਜ ਇਹ ਰੀਤ ਬੜੇ ਸਾਲਾਂ ਬਾਅਦ ਸੁਣੀ ਤੇ ਇਸ ਨੂੰ ਪੜ੍ਹਨ ਤੇ ਚਿੱਤ ਕਰ ਆਇਆ ਸੀ' (ਭਾਵੇਂ ਆਪ ਤਾਂ ਸਦਾ ਅਨੰਦ ਦਾ ਸਰੂਪ ਹਨ ਤੇ ਇਹ ਬਚਨ ਸਾਧ-ਸੰਗਤ ਤੇ ਕੀਰਤਨੀ ਜੱਥੇ ਨੂੰ ਮਾਣ ਦੇਣ ਲਈ ਹੀ ਕੀਤਾ ਜਾਪਦਾ ਹੈ)।

ਸਾਲਾਂ ਬੱਧੀਂ ਲੰਘ ਜਾਣ ਤੋਂ ਬਾਅਦ ਵੀ ਜਦ ਕਦੇ ਸੰਤ ਰਤਨ ਸਿੰਘ ਜੀ ਦੇ ਪਾਸ ਬੈਠਣ ਦਾ ਮੌਕਾ ਮਿਲਿਆ ਤਾਂ ਉਹਨਾਂ ਇਹ ਬਚਨ ਜ਼ਰੂਰ ਕਰਨਾ 'ਸਾਡਾ ਹਾਲ ਜਾ ਕੇ ਕਹਿਣਾ' ਇਹ ਸ਼ਬਦ ਕਦੇ ਨਹੀਂ ਭੁੱਲਣਾ (ਖ਼ਾਸ ਨੋਟ :- ਪਿੱਛੇ ਮੈਂ ਬੰਕੋਕ ਦੀ ਸੰਗਤ ਦਾ ਹਾਲ ਲਿਖਦਾ ਇੱਕ ਵਾਰਤਾ ਭੁੱਲ ਗਿਆ ਹਾਂ। ਸੋ ਯਾਦ ਆਉਣ 'ਤੇ ਲਿਖ ਰਿਹਾ ਹਾਂ)

ਸੰਨ 1942 ਦਾ ਜੰਗ ਦੇ ਦਿਨਾਂ ਦਾ ਸਮਾਂ ਸੀ। ਬਾਊ ਗੁਰਚਰਨ ਸਿੰਘ ਜੋ ਸੰਤ ਧਿਆਨ ਸਿੰਘ ਜੀ ਵਰਨ ਵਾਲਿਆਂ ਦਾ ਲੜਕਾ ਸੀ ਤੇ ਇਸਦਾ ਅਨੰਦ ਆਪਣੇ ਘਰ ਬੈਠੀ ਵੱਡੀ ਭਰਜਾਈ ਨਾਲ ਅਰਦਾਸਾ ਕਰਕੇ ਹੋਇਆ ਸੀ। ਉਸਦਾ ਵੱਡਾ ਭਰਾ ਵਿਆਹ ਤੋਂ ਬਾਅਦ ਇੱਕ ਛੋਟੀ ਬੱਚੀ ਛੱਡ ਕੇ ਚੜ੍ਹਾਈ ਕਰ ਗਿਆ ਸੀ ਤੇ ਉਹ ਲੜਕੀ ਜਵਾਨ ਅਵਸਥਾ ਵਿੱਚ ਸੀ ਤੇ ਇਸਨੂੰ ਇਸਦੇ ਅਨੰਦ ਦਾ ਫ਼ਿਕਰ ਸੀ। ਉਸ ਵੇਲੇ ਇੱਥੇ ਹੋਰ ਸਵਰਨ ਧਾਰੀ ਸਿੱਖ ਬਹੁਤ ਥੋੜ੍ਹੀ ਗਿਣਤੀ ਵਿੱਚ ਸਨ ਤੇ ਇਸਨੇ ਇਸ ਬੀਬੀ ਦਾ ਕਾਰਜ ਇੱਕ ਸਿੰਘ, ਜਿਸਦਾ ਨਾਮ ਤੇਜਾ ਸਿੰਘ ਸੀ, ਜੋ ਜ਼ਿਮੀਦਾਰ ਸਿੱਖ ਸੀ, ਨਾਲ



ਮਿਥਿਆ। ਉਸਦੇ ਬਰਾਦਰੀ ਦੇ ਸਾਰੇ ਇਸ ਗੱਲ 'ਤੇ ਨਰਾਜ਼ ਸਨ ਪਰ ਇਸਨੇ ਸੰਤ ਕਿਰਪਾਲ ਸਿੰਘ ਮਨਚੰਦਾ ਦੇ ਨਾਲ ਸਲਾਹ ਕਰਕੇ ਤੇ ਕੀਰਤਨੀ ਜਥੇ ਨਾਲ ਮਿਲਕੇ ਇਹ ਅਨੰਦ ਕਰ ਦਿੱਤਾ ਤੇ ਇਸਦੇ ਰਿਸ਼ਤੇਦਾਰਾਂ ਨੇ ਇਸਦਾ ਬਾਈਕਾਟ ਕਰ ਦਿੱਤਾ ਤੇ ਵਰਤਣਾ ਵੀ ਬੰਦ ਕਰ ਦਿੱਤਾ ਪਰ ਇਹ ਆਪਣੇ ਨਿਸਚੇ 'ਤੇ ਅਟੱਲ ਰਿਹਾ। ਪਹਿਲਾਂ ਇਸ ਦੀ ਮਾਇਕ ਹਾਲਤ ਵੀ ਕਮਜ਼ੋਰ ਸੀ ਪਰ ਕੁਝ ਸਾਲਾਂ ਇਹ ਆਪਣੇ ਪੈਰਾਂ 'ਤੇ ਖਲੋ ਗਿਆ। ਜਦ ਸ੍ਰੀ ਸਤਿਗੁਰੂ ਜੀ ਸੰਨ 1948 ਵਿੱਚ ਜੰਗ ਤੋਂ ਬਾਅਦ ਪਹਿਲੀ ਵਾਰੀ ਦਰਸ਼ਨ ਦਿੱਤੇ ਜਾਂ ਉਸ ਤੋਂ ਬਾਅਦ ਦਾ ਸਮਾਂ ਹੈ, ਉਸ ਵੇਲੇ ਗਰੀਬ-ਨਿਵਾਜ਼ ਜੀ ਦਾ ਡੇਰਾ ਸ੍ਰੀ ਫੱਯਾ ਬੰਗਲੇ ਵਿਖੇ ਸੀ ਤਾਂ ਪਤਾ ਨਹੀਂ ਕਿਸ ਸਰੀਰ ਨੇ ਸ੍ਰੀ ਸਤਿਗੁਰੂ ਜੀ ਪ੍ਰਤੀ ਬੇਨਤੀ ਕੀਤੀ ਕਿ ਬਾਊ ਗੁਰਚਰਨ ਸਿੰਘ ਨੇ ਆਪਣੀ ਲੜਕੀ ਦੀ ਸ਼ਾਦੀ ਇੱਕ ਜ਼ਿਮੀਦਾਰ ਸਿੱਖ ਨਾਲ ਕਰਨ 'ਤੇ ਉਸ ਦੇ ਸਾਰੇ ਨਜ਼ਦੀਕੀ ਭਰਾ-ਭਾਈ ਇਸ 'ਤੇ ਨਰਾਜ਼ਗੀ ਰੱਖਦੇ ਹਨ ਤੇ ਬੋਲ-ਚਾਲ ਵੀ ਬੰਦ ਹੈ। ਹਾਲਾਂ ਉਸਦਾ ਛੋਟਾ ਭਰਾ ਗੁਰਬਖਸ਼ ਸਿੰਘ 'ਹੰਸ' ਵੀ ਉਸਦੇ ਖ਼ਿਲਾਫ਼ ਸੀ ਤਾਂ ਗਰੀਬ-ਨਿਵਾਜ਼ ਇਹ ਸੁਣਕੇ ਬਾਊ ਗੁਰਬਚਨ ਸਿੰਘ 'ਤੇ ਬਹੁਤ ਖ਼ੁਸ਼ ਹੋ ਕੇ ਬਚਨ ਕੀਤਾ ਕਿ "ਇਸਨੇ ਇੱਕ ਵੱਡੀ ਛਾਲ ਮਾਰੀ ਹੈ ਜੋ ਆਪਣੀ ਲੜਕੀ ਦੀ ਸ਼ਾਦੀ ਜਾਤਪਾਤ ਤੋੜਕੇ ਕੀਤੀ ਹੈ ਤੇ ਉਨ੍ਹਾਂ ਬਾਕੀਆਂ ਨੂੰ ਤਾੜਨਾ ਕੀਤੀ ਤੇ ਹੁਕਮ ਕੀਤਾ ਕਿ ਤੁਸੀਂ ਸਾਰੇ ਇਸ ਪਾਸੋਂ ਮੁਆਫ਼ੀ ਮੰਗੋ।"

ਮੈਂ ਪਿੱਛੇ ਸੰਨ 1950 ਦਾ ਸਮਾਂ ਲਿਖ ਰਿਹਾ ਸਾਂ ਕਿ ਸਤਿਗੁਰੂ ਜੀ ਆਪਣੇ ਸੇਵਕ ਨੂੰ ਖ਼ੁਸ਼ੀਆਂ ਬਖ਼ਸ਼ ਕੇ ਵਾਪਿਸ 2-11-1950 ਨੂੰ ਦੇਸ਼ ਪਰਤੇ। ਜੱਥੇ ਦੇ ਦੀਵਾਨ ਉਸੇ ਤਰ੍ਹਾਂ ਲੱਗਦੇ ਰਹੇ ਤੇ ਬਸੰਤ ਦੇ ਮੇਲੇ ਦੀ ਉਡੀਕ ਦਾ ਚਾਉ ਸੀ ਕਿ ਸਤਿਗੁਰੂ ਜੀ ਦੇ ਦਰਸ਼ਨ ਫਿਰ ਹੋਣਗੇ। ਇਹ ਮੇਲਾ ਸੰਤ ਪਰਤਾਪ ਸਿੰਘ ਤੇ ਸੰਤ ਕਰਤਾਰ ਸਿੰਘ ਚਾਵਲਾ ਵੱਲੋਂ ਹੋਣਾ ਮਨਜ਼ੂਰ ਹੋ ਗਿਆ ਸੀ। ਇਸ ਲਈ ਇਹਨਾਂ ਨੇ ਇੱਕ ਇਸ਼ਤਿਹਾਰ ਲਿਖਣ ਦੀ ਸੇਵਾ ਮੈਨੂੰ ਬਖ਼ਸ਼ੀ ਕਿ 'ਸਾਧ-ਸੰਗਤ ਇਸ ਮੇਲੇ 'ਤੇ ਹੁਮ-ਹੁਮਾ ਕੇ ਦਰਸ਼ਨ ਦੇਣ ਦੀ ਕ੍ਰਿਪਾਲਤਾ ਕਰੇ।' ਜਦ ਮੈਂ ਕੁੱਝ ਦਿਨਾਂ ਬਾਅਦ ਇਹ ਇਸ਼ਤਿਹਾਰ ਤਿਆਰ ਕਰ ਲਿਆ ਤਾਂ ਮਸਤਾਨਾ ਜੀ ਦੇ ਨਾਲ ਜਾ ਕੇ ਇਹ ਸੇਠ ਗੁਰਬਖਸ਼ ਸਿੰਘ 'ਪ੍ਰੀਤਮ' ਨੂੰ ਦਿਖਾਇਆ। ਉਨ੍ਹਾਂ ਨੇ ਕੁੱਝ ਅੱਖਰਾਂ ਦੀ ਬਦਲੀ ਕਰਕੇ ਇਸਦੀ ਸੁਹੱਪਣਤਾ ਨੂੰ ਹੋਰ ਵਧਾ ਦਿੱਤਾ ਤੇ ਬਹੁਤ ਪ੍ਰਸੰਨ ਹੋਏ (ਨੋਟ : ਮੇਰੇ ਪਾਸ ਇਸ ਇਸ਼ਤਿਹਾਰ ਦੀ ਨਕਲ ਅਤੇ ਦੇਸ਼ ਤੋਂ ਛਪਕੇ ਆਇਆ ਇਸ਼ਤਿਹਾਰ ਗੁੰਮ ਹੋ ਗਿਆ ਹੈ)।

ਉਸ ਵੇਲੇ ਸਾਧ-ਸੰਗਤ ਵਿੱਚ ਸੇਵਾ ਕਰਨ ਦਾ ਚਾਉ ਬਹੁਤ ਹੁੰਦਾ ਸੀ ਜੋ ਅੱਜ ਕੱਲ੍ਹ ਦੇ ਜ਼ਮਾਨੇ ਵਿੱਚ ਨਾਂ-ਮਾਤਰ ਹੈ ਉਹ ਵੀ ਟਾਵਾਂ-ਟਾਵਾਂ ਤੇ ਕਿਸੇ ਨੂੰ ਕੁਝ ਕਹਿਣ ਲਈ ਚਿੱਤ ਨਹੀਂ ਕਰਦਾ ਕਿਉਂਕਿ ਇਹ ਸਮਾਂ ਹੀ ਐਸਾ ਹੈ। ਸੇਵਾ ਕਰਨ ਵਾਲੇ ਵੀ ਬਿਨਾਂ ਪੈਸੇ ਤੋਂ ਗੱਲ ਨਹੀਂ ਕਰਦੇ। ਸ੍ਰੀ ਸਤਿਗੁਰੂ ਜੀ ਦੀ ਇੱਕ ਹਸਤੀ ਹੈ ਜੋ ਸਾਨੂੰ ਐਸੇ ਸਮੇਂ ਤੋਂ ਬਚਾ ਕੇ ਰੱਖ ਸਕਦੀ ਹੈ।

ਸੰਨ 1950 ਦੇ ਸਮੇਂ ਸੰਤ ਪਰਤਾਪ ਸਿੰਘ, ਸੰਤ ਕਰਤਾਰ ਸਿੰਘ ਦੀ ਫ਼ਰਮ ਪਾਸ ਇੰਨੀ ਮਾਇਆ ਵੀ ਨਹੀਂ ਸੀ ਪਰ ਮਨ ਦੀ ਭਾਵਨਾ ਅਤੇ ਦਰਸ਼ਨ ਦਾ ਚਾਅ

ਸਭ ਤੋਂ ਉੱਚਾ ਹੁੰਦਾ ਹੈ। ਜੇ ਮੇਲਾ ਕੋਈ ਮੰਗਦਾ ਹੈ ਤਾਂ ਉਸ ਪਾਸ ਮਾਇਆ ਵੀ ਆ ਜਾਂਦੀ ਹੈ। ਪਤਾ ਲੱਗਾ ਸੀ ਕਿ ਸੰਨ 1950 ਦੇ ਵਿਹਾਰਕ ਸਾਲ ਵਿੱਚ ਇਹਨਾਂ ਦੀ ਫ਼ਰਮ ਨੂੰ ਕਾਫੀ ਬੱਚਤ ਹੋਈ ਸੀ। ਸ੍ਰੀ ਸਤਿਗੁਰੂ ਜੀ ਨੇ ਇਨ੍ਹਾਂ ਦੀ ਅਰਜ਼ ਨੂੰ ਪ੍ਰਵਾਨ ਕਰਦਿਆਂ 30-1-1951 ਨੂੰ ਬੰਕੋਕ ਦੀ ਧਰਤੀ ਨੂੰ ਭਾਗ ਲਾਇਆ ਤੇ ਉਸ ਵੇਲੇ ਆਪ ਜੀ ਦੇ ਨਾਲ ਹਜ਼ੂਰੀ ਸੇਵਕ ਭਾਈ ਵਜ਼ੀਰ ਸਿੰਘ ਜੀ, ਭਾਈ ਰਤਨ ਸਿੰਘ ਜੀ, ਸੰਤ ਦਰਸ਼ਨ ਸਿੰਘ, ਸੰਤ ਖ਼ਜ਼ਾਨ ਸਿੰਘ ਰਾਗੀ ਤੇ ਸੰਤ ਇੰਦਰ ਸਿੰਘ ਚੱਕਰਵਰਤੀ ਆਏ ਸਨ। ਰੋਜ਼ ਦੋ ਵੇਲੇ ਦਾ ਕੀਰਤਨ ਵੰਙ ਬੁਰਾਫਾ ਦੀ ਸ਼ਾਹੀ ਗਰਾਊਂਡ ਵਿਖੇ ਲੱਗਦਾ। ਸ਼ਾਮ ਵੇਲੇ ਪਹਿਲਾਂ ਕੀਰਤਨ, ਫੇਰ ਕਥਾ ਉਪਦੇਸ਼ ਜਾਂ 'ਚੱਕਰਵਰਤੀ' ਦਾ ਭਾਸ਼ਨ ਹੁੰਦਾ। ਉਪਰੰਤ ਇੱਕ ਘੰਟਾ ਨਾਮ-ਸਿਮਰਨ ਸਾਧ-ਸੰਗਤ ਬੈਠਕੇ ਕਰਦੀ। ਇਸ ਦੌਰੇ 'ਤੇ ਗਰੀਬ-ਨਿਵਾਜ਼ ਜੀ ਦੇ ਕੀਤੇ ਗਏ ਰਿਕਾਰਡ ਉਪਦੇਸ਼ 31-1-51, 7-2-51 ਤੇ 11-2-51 ਤਾਰੀਖ਼ਾਂ ਅਨੁਸਾਰ ਸਨ ਤੇ 7-2-51 ਨੂੰ ਸ਼ਾਮ ਵੇਲੇ ਸੰਗੀਤ ਦਾ ਪ੍ਰੋਗਰਾਮ ਰੱਖਿਆ ਗਿਆ ਤੇ ਇਹ ਇਨਾਮੀ ਸੀ। ਇਸ ਵਿੱਚ ਗ਼ੈਰ-ਨਾਮਧਾਰੀ ਵੀਰਾਂ ਨੇ ਵੀ ਚੰਗਾ ਸਹਿਯੋਗ ਦੇ ਕੇ ਹਿੱਸਾ ਲਿਆ ਸੀ ਜਿਵੇਂ ਕਿ ਮਾਸਟਰ ਭਗਵਾਨ ਸਿੰਘ, ਗੁਰਬਖਸ਼ ਸਿੰਘ, ਕਿਰਪਾਲ ਸਿੰਘ ਨਰੂਲਾ, ਉਤਮ ਸਿੰਘ, ਮਹਿਲ ਸਿੰਘ, ਬਹਾਦਰ ਸਿੰਘ ਤੇ ਬਲਵੰਤ ਸਿੰਘ ਆਦਿਕ ਦੇ ਨਾਮ ਯਾਦ ਵਜੋਂ ਲਿਖੇ ਹਨ। ਇਸ ਸਮੇਂ ਪਹਿਲਾਂ ਇਨਾਮ ਜਗਜੀਤ ਸਿੰਘ 'ਆਜ਼ਾਦ' ਤੇ ਤਰਨ ਸਿੰਘ ਚਾਵਲਾ ਨੂੰ ਮਿਲਿਆ ਸੀ। ਇਨ੍ਹਾਂ ਨੇ ਇਹ ਸ਼ਬਦ ਧੁਰਪਦ ਤਾਲ ਵਿੱਚ ਗਾਇਆ ਸੀ 'ਸ਼ਾਂਤ ਪਾਈ ਮਿਲ ਸਤਿਗੁਰੂ ਪੂਰੇ' ਤੇ ਇਨ੍ਹਾਂ ਦੇ ਉਸਤਾਦ ਮਾਸਟਰ ਭਗਵਾਨ ਸਿੰਘ ਜੀ ਨੂੰ ਵਿਸ਼ੇਸ਼ ਇਨਾਮ ਮਿਲਿਆ ਸੀ। 9-2-51 ਨੂੰ ਲੇਖ ਲਿਖਕੇ ਸੁਨਾਉਣ ਦਾ ਪ੍ਰੋਗਰਾਮ ਸੀ ਤੇ ਪਹਿਲਾ ਇਨਾਮ ਸੇਵਾ ਸਿੰਘ ਸਚਦੇਵ ਦੇ ਲਿਖੇ ਲੇਖ ਨੂੰ ਮਿਲਿਆ ਸੀ। 11-2-51 ਨੂੰ ਬਸੰਤ ਦਿਵਸ ਕਵੀ ਦਰਬਾਰ ਸੀ ਤੇ ਇਸ ਸਮੇਂ ਪਹਿਲਾ ਇਨਾਮ ਇਨ੍ਹਾਂ ਸਤਰਾਂ ਦੇ ਲੇਖਕ ਇਕਬਾਲ ਸਿੰਘ ਮਨਚੰਦਾ ਨੂੰ ਪ੍ਰਾਪਤ ਹੋਇਆ ਸੀ।

ਇਸ ਦੌਰੇ ਸਮੇਂ ਗਰੀਬ-ਨਿਵਾਜ਼ ਜੀ ਨੇ ਲੰਪਾਙ, ਚੰਗਮਈ ਵਿਖੇ ਵੀ ਦਰਸ਼ਨ ਦੇਣ ਦੀ ਕ੍ਰਿਪਾਲਤਾ ਕੀਤੀ ਤੇ ਇਸ ਲਈ ਇੱਕ ਚਾਰਟਰਡ ਹਵਾਈ ਜਹਾਜ਼ ਦਾ ਬੰਦੋਬਸਤ ਕੀਤਾ ਗਿਆ ਜੋ ਬੰਕੋਕ ਤੋਂ ਸਿੱਧਾ ਚੰਗਮਈ ਜਾਣਾ ਸੀ ਤੇ ਦੋ ਰਾਤਾਂ ਉੱਥੇ ਠਹਿਰਕੇ ਉੱਥੋਂ ਗੱਡੀ 'ਤੇ ਚੜ੍ਹਕੇ ਲੰਪਾਙ ਤੇ ਇੱਕ ਰਾਤ ਉੱਥੇ ਠਹਿਰ ਕੇ ਹਵਾਈ ਜਹਾਜ਼ ਰਾਹੀਂ ਬੰਕੋਕ ਵਾਪਿਸ ਆਉਣਾ ਸੀ। ਸੋ ਇਸ ਬਣੇ ਪ੍ਰੋਗਰਾਮ ਅਨੁਸਾਰ ਬੰਕੋਕ ਤੋਂ ਕਾਫੀ ਸੰਗਤ ਲੰਪਾਙ, ਚੰਗਮਈ ਨਾਲ ਗਈ ਸੀ ਤੇ ਕਈ ਸਰੀਰ ਗੱਡੀ 'ਤੇ ਵੀ ਗਏ ਸਨ। ਉੱਥੋਂ ਦਾ ਇੱਕ ਖ਼ਾਸ ਵਰਤਿਆ ਬਚਨ ਜੀਵਨ ਭਰ ਕਦੇ ਨਹੀਂ ਭੁੱਲਣਾ ਕਿਉਂਕਿ ਇਹ ਦ੍ਰਿਸ਼ ਲੇਖਕ ਨੇ ਨਾਲ ਜਾ ਕੇ ਆਪ ਅੱਖੀਂ ਡਿੱਠਾ ਸੀ। ਸ੍ਰੀ ਸਤਿਗੁਰੂ ਜੀ ਅਤੇ ਹੋਰ ਨਾਲ ਆਏ ਕਈ ਸਰੀਰਾਂ ਦਾ ਡੇਰਾ ਸੰਤ ਕਰਤਾਰ ਸਿੰਘ ਨਰੂਲਾ ਦੇ ਗ੍ਰਹਿ ਵਿਖੇ ਸੀ। ਇਨ੍ਹਾਂ ਦਿਨਾਂ ਵਿੱਚ 'ਚੱਕਰਵਰਤੀ' ਜੀ ਇੱਕ ਖ਼ਾਸ ਇਤਿਹਾਸਕ ਲੇਖ ਸਾਡਾ



ਘੁਲੀਦੇ ਜੀਵਨ ਸੰਬੰਧੀ ਲਿਖ ਰਹੇ ਸਨ ਤਾਂ ਉਸ ਵੇਲੇ ਕੁਝ ਸਰੀਰਾਂ ਨੇ ਸਤਿਗੁਰੂ ਜੀ ਦੀ ਯਾਦ ਵਿੱਚ ਬਣੇ ਇੱਕ ਗੀਤ ਦੀ ਤੁਕ ਪੜ੍ਹੀ ਤਾਂ ਚੱਕਰਵਰਤੀ ਨੇ ਲਿਖਣਾ ਛੱਡ ਦਿੱਤਾ ਤੇ ਕਿਹਾ ਕਿ ਤੁਕ ਨੂੰ ਫੇਰ ਪੜ੍ਹੋ। ਉਸ ਵੇਲੇ ਗੁਰਬਖਸ਼ ਸਿੰਘ 'ਹੰਸ', ਸੇਠ ਤਰਲੋਕ ਸਿੰਘ, ਸੇਠ ਅਤਰ ਸਿੰਘ ਨਰੂਲਾ, ਮਹਿੰਦਰ ਸਿੰਘ ਨਰੂਲਾ (ਨਾਏਲਿਕ) ਤੇ ਇਕਬਾਲ ਸਿੰਘ ਮਨਚੰਦਾ ਨੇ ਫੇਰ ਉਸ ਤੁਕ ਨੂੰ ਦੁਹਰਾਇਆ। ਉਹ ਤੁਕ ਸੀ 'ਤੇਰੀ ਸੰਗਤ ਉਡੀਕਦੀ ਏ, ਵਤਨਾਂ ਨੂੰ ਆ ਮਾਹੀ ਵੇ'। ਉਸ ਵੇਲੇ ਗਰੀਬ-ਨਿਵਾਜ਼ ਜੀ ਕਿਸੇ ਸਿੱਖ ਨਾਲ ਆਪਣੇ ਕਮਰੇ ਅੰਦਰ ਕੋਈ ਖ਼ਾਸ ਬਚਨ ਕਰ ਰਹੇ ਸਨ ਤਾਂ ਚੱਕਰਵਰਤੀ ਨੇ ਆਪ ਜਾ ਕੇ ਅਰਜ਼ ਕੀਤੀ ਕਿ ਇਹਨਾਂ ਨੇ ਇੱਕ ਗੀਤ ਲਿਖਿਆ ਹੈ ਜੋ ਹੁਣੇ ਹੀ ਸੁਣਿਆ ਜਾਵੇ। ਪਰ ਉਸ ਵੇਲੇ ਹੁਕਮ ਹੋਇਆ ਕਿ "ਦੂਜੇ ਦਿਨ ਸਵੇਰੇ ਆਸਾ ਦੀ ਵਾਰ ਦੇ ਭੋਗ ਤੋਂ ਬਾਅਦ ਜਲ ਪਾਨੀ ਛਕ ਕੇ ਏਸੇ ਜਗ੍ਹਾ 'ਤੇ ਗੀਤ ਸੁਣਾਂਗੇ।"

ਜਦ ਦੂਜੇ ਦਿਨ ਹੁਕਮ ਅਨੁਸਾਰ ਗਰੀਬ-ਨਿਵਾਜ਼ ਜੀ ਦੇ ਕਮਰੇ ਵਿੱਚ ਇਕੱਠੇ ਹੋਏ ਤੇ ਗੀਤ ਸ਼ੁਰੂ ਕਰਨ ਤੋਂ ਪਹਿਲਾਂ ਦਰਵਾਜ਼ਾ ਬੰਦ ਕਰ ਦਿੱਤਾ ਤਾਂ ਕਿ ਬਾਹਰੋਂ ਹੋਰ ਕੋਈ ਸਰੀਰ ਆ ਕੇ ਧਿਆਨ ਵਿੱਚ ਫ਼ਰਕ ਨਾ ਪਾਵੇ। ਸਭ ਤੋਂ ਪਹਿਲਾਂ 'ਹੰਸ' ਜੀ ਨੇ ਇਸ ਤੁਕ ਨੂੰ ਸ਼ੁਰੂ ਕੀਤਾ 'ਚੀਨੀ ਵਾਲੇ ਪਾਤਸ਼ਾਹ ਦੀ, ਹੋ ਰਹੀ ਜੈ ਜੈ ਕਾਰ' ਤਾਂ ਜਿੰਨੇ ਵੀ ਸਰੀਰ ਉੱਥੇ ਕਮਰੇ ਵਿੱਚ ਗੀਤ ਪੜ੍ਹ ਰਹੇ ਸਨ, ਸਭ ਖਲੋਕੇ ਮਗਰ ਪੜ੍ਹ ਰਹੇ ਸਨ ਤੇ ਗਰੀਬ-ਨਿਵਾਜ਼ ਜੀ ਆਪਣੇ ਮੰਜੇ 'ਤੇ ਬਿਰਾਜਮਾਨ ਸਨ ਤੇ ਪਾਸ ਭਾਈ ਵਜ਼ੀਰ ਸਿੰਘ ਤੇ ਸੰਤ ਰਤਨ ਸਿੰਘ ਹੇਠਾਂ ਬੈਠੇ ਹੋਏ ਸਨ। ਜਦ ਫਿਰ ਉਹ ਰਾਤ ਵਾਲਾ ਗੀਤ ਅਰੰਭ ਕੀਤਾ 'ਤੇਰੀ ਸੰਗਤ ਉਡੀਕਦੀ ਏ, ਵਤਨਾ ਨੂੰ ਆ ਮਾਹੀ ਵੇ। ਮੁਕ ਜਾਵੇ ਦੁੱਖੜਾ ਜੱਗ ਦਾ ਨੂਰੀ ਮੁਖੜਾ ਦਿਖਾ ਮਾਹੀ ਵੇ' ਤਾਂ ਗਰੀਬ-ਨਿਵਾਜ਼ ਮੰਜੇ ਤੋਂ ਉੱਠ ਬੈਠੇ। ਗੀਤ ਪੜ੍ਹਨ ਵਾਲੇ ਤਾਂ ਪਹਿਲਾਂ ਹੀ ਖਲੋ ਕੇ ਗੀਤ ਪੜ੍ਹ ਰਹੇ ਸਨ ਕਿ ਸਤਿਗੁਰੂ ਜੀ ਸਭਨਾਂ ਦੇ ਵਿਚਕਾਰ ਖੜ੍ਹੋ ਗਏ ਤੇ ਇਉਂ ਮਾਲੂਮ ਹੁੰਦਾ ਸੀ ਕਿ ਗੋਪੀਆਂ ਤਾਰਕ ਮੰਡਲ ਵਿੱਚ ਕਾਨ੍ਹ ਨੂੰ ਵਿਚਕਾਰ ਖੜ੍ਹਾ ਕਰਕੇ ਹੱਥ ਨਾਲ ਤਾਲ ਦੀ ਲੈਅ ਨਾਲ ਮਸਤੀ ਵਿੱਚ ਖੇਲ ਖੇਲ ਰਹੀਆਂ ਹਨ ਤੇ ਇਸ ਵੇਲੇ ਮਹਿੰਦਰ ਸਿੰਘ ਨਰੂਲਾ (ਨਾਏਲਿਕ) ਖੰਜਲੀ ਵਜਾ ਕੇ ਇਸ ਦ੍ਰਿਸ਼ ਨੂੰ ਹੋਰ ਸੁਹਾਵਣਾ ਬਣਾ ਰਿਹਾ ਸੀ। ਇਸ ਨਜ਼ਾਰੇ ਨੂੰ ਅਜੇ ਪੰਜ ਮਿੰਟ ਬਤੀਤ ਨਹੀਂ ਸੀ ਹੋਏ ਜਦ ਕਿ ਇੱਕ ਸਿੱਖ (ਈਸ਼ਰ ਸਿੰਘ ਖੰਡਪੁਰੀ) ਨੇ ਬੂਹਾ ਖੜਕਾ ਕੇ ਅੰਦਰ ਆ ਕੇ ਬੇਨਤੀ ਕੀਤੀ ਕਿ 'ਚਰਨ ਪਾਨ ਦਾ ਵੇਲਾ ਹੋ ਗਿਆ ਹੈ ਤੇ ਸਾਧ-ਸੰਗਤ ਆਪ ਜੀ ਦੀ ਉਡੀਕ ਕਰ ਰਹੀ ਹੈ' ਤਾਂ ਉਹ ਗੀਤ ਵਾਲਾ ਦ੍ਰਿਸ਼ ਉੱਥੇ ਹੀ ਖ਼ਤਮ ਹੋ ਗਿਆ ਪਰੰਤੂ ਉਹ ਚਹੁੰ-ਪੰਜਾਂ ਮਿੰਟਾਂ ਦਾ ਅਸਰ ਇਹ ਹੋਇਆ ਕਿ ਜਦ ਗਰੀਬ-ਨਿਵਾਜ਼ ਜੀ ਸੇਵਕਾਂ ਦੇ ਗ੍ਰਹਿ ਪਵਿੱਤਰ ਕਰ ਰਹੇ ਸਨ ਤਾਂ ਆਪਣੇ ਗਲੇ ਵੱਲ ਜਦ ਧਿਆਨ ਗਿਆ ਤਾਂ ਉਥੇ ਕੰਠ ਵਿੱਚ ਇਕ ਦੀ ਥਾਂ ਦੋ ਮਾਲਾਵਾਂ ਪਈਆਂ ਹੋਈਆਂ ਸਨ। ਭਾਈ ਵਜ਼ੀਰ ਸਿੰਘ ਜੀ ਦੀ ਦਸ਼ਾ ਇਸ ਤਰ੍ਹਾਂ ਦੀ ਸੀ ਕਿ ਸਾਰਾ ਦਿਨ ਉਨ੍ਹਾਂ ਦੇ ਨੇਤਰਾਂ ਵਿੱਚ ਜਲ ਵਗਦਾ ਰਿਹਾ ਤੇ ਉਨ੍ਹਾਂ ਨੇ ਉਸ ਦਿਨ ਨਾ ਕਿਸੇ ਨਾਲ ਬਚਨ ਕੀਤਾ ਤੇ ਨਾ

ਹੀ ਕੁਝ ਛਕਿਆ ਸੀ।

ਦੂਜੇ ਦਿਨ ਗੱਡੀ 'ਤੇ ਲੰਪਾਙ ਜਾਣ ਦਾ ਪ੍ਰੋਗਰਾਮ ਸੀ ਤੇ ਤੀਜੇ ਦਰਜੇ ਦਾ ਸਭ ਤੋਂ ਪਿਛਲਾ ਡੱਬਾ ਸਾਰੀ ਸੰਗਤ, ਜਿਸ ਦੀ ਗਿਣਤੀ 40-50 ਦੇ ਲਗਭਗ ਸੀ, ਲਈ ਗਾਰਡ ਨਾਲ ਮਿਲਕੇ ਰਿਜ਼ਰਵ ਕਰਵਾ ਲਿਆ। ਇਸ ਵਿੱਚ ਬਹੁਤ ਸਾਰੀ ਚੰਗਮਈ ਦੀ ਸੰਗਤ ਵੀ ਨਾਲ ਸੀ। ਰਸਤੇ ਵਿੱਚ ਗਰੀਬ-ਨਿਵਾਜ਼ ਜੀ ਹਾਰਮੋਨੀਅਮ 'ਤੇ ਕਦੇ ਕੋਈ ਸੁਰ, ਤੇ ਕਦੇ ਕੋਈ ਸੁਰ ਵਜਾ ਕੇ ਖ਼ੁਸ਼ੀਆਂ ਬਖ਼ਸ਼ ਰਹੇ ਸਨ। ਠੀਕ ਜਦ ਕੱਲ੍ਹ ਵਾਲਾ ਟਾਈਮ ਆਇਆ ਤਾਂ ਸਤਿਗੁਰੂ ਜੀ ਆਪ ਰਸਨਾ ਤੋਂ ਹੁਕਮ ਕੀਤਾ,"ਕੱਲ ਵਾਲਾ ਗੀਤ 'ਵਤਨਾਂ ਨੂੰ ਆ ਮਾਹੀ ਵੇ' ਇੱਕ ਵਾਰੀ ਫੇਰ ਸੁਣਾਉ" ਤੇ ਵਾਜਾ ਸੰਤ ਦਰਸ਼ਨ ਸਿੰਘ ਨੂੰ ਵਜਾਉਣ ਲਈ ਕਿਹਾ। ਖ਼ਜ਼ਾਨ ਸਿੰਘ ਜੋੜੀ ਵਜਾਉਣ ਲਈ ਤਿਆਰ ਹੋਇਆ ਤਾਂ ਹੁਕਮ ਕੀਤਾ,"ਅੱਜ ਜੋੜੀ ਨਹੀਂ ਵਜਾਉਣੀ, ਇਸ ਦੀ ਥਾਂ 'ਨਾਏਲਿਕ' ਆਪਣੀ ਪ੍ਰੇਮ ਦਾਸੀ ਵਜਾਏਗਾ।" ਗੀਤ ਸ਼ੁਰੂ ਹੋਣ ਦੀ ਦੇਰ ਸੀ ਤਾਂ ਸਤਿਗੁਰੂ ਜੀ ਆਪਣੀ ਰਸਨਾ ਤੋਂ ਇਸ ਪਰਥਾਇ ਦਸਮ ਗ੍ਰੰਥ ਦੀ ਬਾਣੀ ਤੇ ਹੋਰ ਗੁਰਬਾਣੀ ਦੇ ਇਤਨੇ ਪਰਮਾਣ ਦੇ ਕੇ 'ਪ੍ਰਦੇਸੀ ਪ੍ਰੀਤਮ ਦੀ ਯਾਦ' ਨੂੰ ਮਨ ਵਿੱਚ ਵਸਾਉਂਦਿਆਂ ਬਾਰ-ਬਾਰ ਇਸ ਤੁਕ ਨੂੰ ਦੁਹਰਾਇਆ 'ਵਤਨਾਂ ਨੂੰ ਆ ਮਾਹੀ ਵੇ'। ਗੱਡੀ ਵਿੱਚ ਬੈਠੀ ਸਾਰੀ ਸੰਗਤ ਵੈਰਾਗਮਈ ਦਸ਼ਾ ਵਿੱਚ ਸੀ, ਨੇਤਰਾਂ ਤੋਂ ਜਲ ਦਾ ਪਰਵਾਹ ਚੱਲ ਰਿਹਾ ਸੀ, ਤਨ ਦੀ ਸੁੱਧ ਭੁੱਲੀ ਹੋਈ ਸੀ। ਸੰਤ ਇੰਦਰ ਸਿੰਘ ਚੱਕਰਵਰਤੀ, ਗੁਰਬਖਸ਼ ਸਿੰਘ 'ਹੰਸ', ਅਤਰ ਸਿੰਘ ਨਰੂਲਾ ਤੇ ਹੋਰ ਕਈ ਸਰੀਰ ਲੇਟਨੀਆਂ ਲੈ ਰਹੇ ਸਨ, ਸੇਠ ਤਰਲੋਕ ਸਿੰਘ, ਅਮਰ ਸਿੰਘ ਗੁਲਾਟੀ, ਤਖ਼ਤ ਸਿੰਘ, ਸੰਤ ਇੰਦਰ ਸਿੰਘ ਨਰੂਲਾ ਆਦਿਕ ਸਭਨਾਂ ਦੇ ਅੰਦਰ ਵੈਰਾਗ ਨਾਲ ਭਰੇ ਹੋਏ ਸਨ। ਇਨ੍ਹਾਂ ਸਤਰਾਂ ਦੇ ਲੇਖਕ ਵੀ ਉਸ ਦਸ਼ਾ ਵਿੱਚ ਸੀ ਕਿ ਕੋਈ ਪਤਾ ਨਹੀਂ ਸੀ ਲੱਗਾ ਕਿ 'ਚੱਕਰਵਰਤੀ' ਕਦੋਂ ਵੈਰਾਗਮਈ ਦਸ਼ਾ ਵਿੱਚ ਲੇਟਨੀਆਂ ਲੈ ਰਿਹਾ ਸੀ। ਭਾਈ ਸਾਹਿਬ ਭਾਈ ਵਜ਼ੀਰ ਸਿੰਘ ਤੇ ਸੰਤ ਰਤਨ ਸਿੰਘ ਜੀ ਦੇ ਨੇਤਰ ਜਲ ਨਾ ਭਰੇ ਹੋਏ ਸਨ। ਅੰਤ ਵਿੱਚ ਐਸਾ ਸਮਾਂ ਆਇਆ ਕਿ ਕੀਰਤਨ ਕਰਨ ਦੀ ਵਾਹ ਨਾ ਰਹੀ, ਸਭ ਕਿਛ ਵਿਸਰਿਆ, ਪੜ੍ਹਨ ਤੋਂ ਮਨ ਰਹਿ ਗਿਆ। ਗਰੀਬ-ਨਿਵਾਜ਼ ਜੀ ਨੇ ਆਪਣੇ ਮੁਖ 'ਤੇ ਰੁਮਾਲੀ ਲੈ ਲਈ ਪਰ ਨੇਤਰਾਂ 'ਚੋਂ ਏਡੇ ਏਡੇ ਮੋਟੇ ਅੱਥਰੂ ਵਗ ਰਹੇ ਸਨ ਤੇ ਸਭ ਨੂੰ ਇਸ਼ਾਰੇ ਨਾਲ ਚੁੱਪ ਕਰਾ ਦਿੱਤਾ ਤੇ ਸਭ ਦੀ ਰਸਨਾ ਨਾਮ ਦਾ ਉਚਾਰਨ ਕਰ ਰਹੀ ਸੀ। ਇਸੇ ਹਾਲਤ ਵਿੱਚ ਕੁਝ ਚਿਰ ਬਾਅਦ ਲੰਪਾਙ ਦਾ ਸਟੇਸ਼ਨ ਆ ਗਿਆ।

ਉੱਥੋਂ ਦੀ ਸੰਗਤ ਨੇ ਜੈਕਾਰਿਆਂ ਨਾਲ ਸਵਾਗਤ ਕੀਤਾ ਪਰ ਅੱਗੋਂ ਸਭ ਨੂੰ ਚੁੱਪ ਵੇਖ ਕੇ ਹੈਰਾਨ ਜਿਹੇ ਹੋਏ ਤੇ ਉਸੇ ਹਾਲਤ ਵਿੱਚ ਸ. ਜਗਤ ਸਿੰਘ ਲੰਪਾਙ ਵਾਲੇ ਦੇ ਗ੍ਰਹਿ ਵਿਖੇ ਡੇਰੇ 'ਤੇ ਪਹੁੰਚੇ। ਉਸ ਦਿਨ ਸ਼ਾਮ ਦਾ ਦੀਵਾਨ ਸ. ਜਗਤ ਸਿੰਘ ਲੰਪਾਙ ਵਾਲੇ ਦੀ ਨਵੀਂ ਦੁਕਾਨ 'ਤੇ ਲੱਗਾ ਤੇ ਰਾਗੀ ਸਿੰਘਾਂ ਨੇ ਵੈਰਾਗਮਈ ਕੀਰਤਨ ਕਰਦਿਆਂ ਇਹ ਰੀਤ ਪੜ੍ਹੀ, "ਚਿੱਠੀਏ ਨੀ ਦਰਦ ਫਿਰਾਕ ਵਾਲੀਏ, ਲੈ ਜਾ ਨੀ ਜਾ ਸੁਨੇਹੜਾ



ਵਿਛੜੇ ਪ੍ਰੀਤਮ ਦਾ'। ਪ੍ਰਦੇਸੀ ਪ੍ਰੀਤਮ ਦੀ ਯਾਦ ਵਿਚ ਅਨੇਕਾਂ ਪਰਮਾਣ ਦੇ ਕੇ ਸਮੇਂ ਨੂੰ ਹੋਰ ਸੁਹਾਵਣਾ ਬਣਾਇਆ । ਰਾਤ ਨੂੰ ਡੇਰਾ ਲੰਪਾਙ ਵਿਖੇ ਹੀ ਸੀ ਤੇ ਦੂਜੇ ਦਿਨ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਤੋਂ ਬਾਅਦ ਜਲ-ਪਾਨੀ ਛਕ ਕੇ ਹਵਾਈ ਜਹਾਜ਼ ਰਾਹੀਂ ਬੰਕੋਕ ਆਉਣ ਦਾ ਪ੍ਰੋਗਰਾਮ ਸੀ ਪਰ ਕਿਸੇ ਖ਼ਾਸ ਸਰਕਾਰੀ ਹੁਕਮ ਕਰਕੇ ਹਵਾਈ ਜਹਾਜ਼ ਦੀ ਉਡਾਣ ਚਿੰ ਦੇਰੀ ਕੀਤੀ ਗਈ। ਸਿਆਲ ਦੇ ਦਿਨ ਹੋਣ ਕਰਕੇ ਸਭ ਸੰਗਤ ਧੁੱਪੇ ਹੀ ਬੈਠੀ ਰਹੀ ਤੇ ਉਸ ਵੇਲੇ ਸ੍ਰੀ ਸਤਿਗੁਰੂ ਜੀ ਨੇ ਬਹੁਤ ਸਾਰੇ ਪੁਰਾਣੇ ਬਚਨ ਸੁਣਾਏ ਸਨ ਤੇ 'ਹੰਸ ਜੀ' ਤੇ ਇਹ ਲੇਖਕ ਪਾਸ ਹੀ ਬੈਠੇ ਹੋਏ ਸਨ। ਬਚਨਾਂ ਵਿੱਚ ਸੰਤ ਧਿਆਨ ਸਿੰਘ ਜੀ ਦਾ ਬਚਨ ਵਰਣਨ ਵਿੱਚ ਆਇਆ। ਗਰੀਬ-ਨਿਵਾਜ਼ ਜੀ ਨੇ ਤਾਂ ਬਹੁਤ ਕੁੱਝ ਦੱਸਿਆ ਪਰ ਜਿੰਨਾ ਕੁ ਯਾਦ ਰਹਿ ਸਕਿਆ ਹੈ, ਉਹ ਇੱਥੇ ਲਿਖ ਰਿਹਾ ਹਾਂ:-

"ਸੰਤ ਇੱਥੇ ਆਉਣ ਲਈ ਕਿਸੇ ਕਾਰਣ ਵੱਸ ਕਲਕੱਤੇ ਪਹੁੰਚ ਗਏ। ਇੱਥੇ ਇਹਨਾਂ ਨੂੰ ਬੰਕੋਕ ਤੋਂ ਆਇਆ ਇੱਕ ਘੁਮਿਆਰ ਸਿੱਖ ਟਹਿਲ ਸਿੰਘ ਸਾਹਲੇਪੁਰ ਵਾਲਾ ਮਿਲ ਪਿਆ ਜੋ ਇਨ੍ਹਾਂ ਦਾ ਚੰਗਾ ਜਾਣੂ ਸੀ। ਫਿਰ ਉਸ ਸਿੱਖ ਨਾਲ ਇਹ ਸੰਤ ਧਿਆਨ ਸਿੰਘ 1911 ਵਿੱਚ ਬੰਕੋਕ ਪਹੁੰਚ ਗਏ ਤੇ ਇੱਥੇ ਹਰ-ਜਸ ਕੀਰਤਨ ਦਾ ਪਰਵਾਹ ਜਾਰੀ ਸੀ। ਸੰਤਾਂ ਦੇ ਪ੍ਰਚਾਰ ਸਦਕਾ ਬਹੁਤ ਸਾਰੇ ਸਿੱਖ ਨਾਮਧਾਰੀ ਸਜ ਗਏ ਤੇ ਆਪ ਇੱਕ ਵਾਰੀ ਦੇਸ਼ ਜਾ ਕੇ ਮੁੜ ਬੰਕੋਕ ਆਏ ਤੇ ਇਨ੍ਹਾਂ ਦਾ ਅੰਤਮ ਸਮਾਂ ਬੰਕੋਕ ਵਿੱਚ ਸੰਨ 1925 ਵਿੱਚ ਆਇਆ। ਇਹਨਾਂ ਦੇ ਘਰੋਂ ਬੀਬੀ ਵੀ ਸੰਤਾਂ ਦੇ ਸਰੀਰ ਛੱਡਣ ਤੋਂ ਕੁੱਝ ਦਿਨ ਬਾਅਦ ਚੜ੍ਹਾਈ ਕਰ ਗਈ ਤੇ ਦੋਵਾਂ ਜੀਆਂ ਦਾ ਭੋਗ ਦੀਵਾਲੀ ਦੇ ਨੇੜੇ-ਤੇੜੇ ਇਕੱਠਾ ਪਿਆ ਸੀ। ਗਰੀਬ-ਨਿਵਾਜ਼ ਜੀ ਦੱਸਿਆ ਕਿ ਹਰ ਇੱਕ ਚੀਜ਼ ਦਾ ਕੋਈ ਕਾਰਣ ਬਣਦਾ ਹੈ ਜਿਵੇਂ ਉਹਨਾਂ ਦਾ ਇੱਥੇ ਆਉਣਾ, ਗੁਰ-ਸਿੱਖੀ ਦਾ ਪ੍ਰਚਾਰ ਹੋਣਾ, ਸਿੱਖਾਂ ਦੇ ਘਰ ਹੋਰ ਵਧਣੇ, ਸੰਤ ਸਰੀਰ ਛੱਡ ਗਏ ਪਰ ਉਹਨਾਂ ਦੀ ਲਾਈ ਗੁਰਸਿੱਖੀ ਦੀ ਪਨੀਰੀ ਪ੍ਰਫੁੱਲਤ ਹੋਈ। ਫਿਰ ਉਹਨਾਂ ਸਿੱਖਾਂ ਵੱਲੋਂ ਦਰਸ਼ਨ ਕਰਨ ਦੀ ਮੰਗ ਉੱਠੀ ਤੇ ਸਾਡਾ ਪਹਿਲੀ ਵਾਰ ਸੰਨ 1934 ਵਿੱਚ ਬੰਕੋਕ ਆਉਣਾ, ਤੇ ਫੇਰ ਉਸ ਤੋਂ ਬਾਅਦ ਕਈ ਵੇਰ ਆਉਣਾ, ਇਹ ਸੱਭ ਦੇ ਪਿੱਛੇ ਕੋਈ ਕਾਰਣ ਹੁੰਦਾ ਹੈ। ਸੋ ਇਸੇ ਕਾਰਣ ਕਰਕੇ ਇੱਥੇ ਵੀ ਬੰਕੋਕ (ਸਿਆਮ) ਵਿਖੇ ਸਿੱਖੀ ਦੀ ਫੁਲਵਾੜੀ ਸਰ-ਸਬਜ਼ ਹੈ" ਇਤਿਆਦਿ ਹੋਰ ਵੀ ਬਹੁਤ ਬਚਨ ਹੋਏ ਜੋ ਉਸ ਵੇਲੇ ਨਹੀਂ ਲਿਖੇ ਗਏ ਅਤੇ ਉਹ ਯਾਦ ਵਿੱਚ ਨਹੀਂ ਆ ਸਕੇ।

ਸੋ ਇਹ ਦੌਰਾ ਲੰਪਾਙ ਚੰਗਮਈ ਦਾ ਸੰਪੂਰਨ ਕਰਕੇ ਵਾਪਿਸ ਬੰਕੋਕ ਹਵਾਈ ਜਹਾਜ਼ ਰਾਹੀਂ ਦੁਪਹਿਰ ਤੋਂ ਬਾਅਦ ਪਹੁੰਚੇ। ਇਸ ਦੌਰੇ ਦਾ ਹਾਲ ਪਿੱਛੇ ਕੁੱਝ ਲਿਖ ਆਇਆ ਹਾਂ। ਸੋ ਸ਼ਾਮ ਨੂੰ ਦੀਵਾਨ ਤੋਂ ਬਾਅਦ ਚੱਕਰਵਰਤੀ ਜੀ ਨੇ 6, 8 ਅਤੇ 10 ਜਨਵਰੀ 1951 ਨੂੰ ਨਾਮਧਾਰੀ ਇਤਿਹਾਸ 'ਤੇ ਰੌਸ਼ਨੀ ਪਾਉਂਦਿਆਂ ਭਾਸ਼ਨ ਦਿੱਤੇ। ਉਸ ਵੇਲੇ ਇੱਕ ਇਤਿਹਾਸਕ ਵਾਰਤਾ ਜੋ ਮਾਤਾ ਘੁੱਲੀ ਦੇ ਸੰਬੰਧ ਵਿੱਚ ਲਿਖੀ ਤੇ ਸਤਿਗੁਰੂ

ਜੀ ਨੂੰ ਡੇਰੇ ਵਿਖੇ ਸੁਣਾ ਕੇ ਆਏ ਸਨ, ਉਹ ਇੱਕ ਹੈਂਡ-ਬੈਗ ਵਿੱਚ ਪਈ ਦੀਵਾਨ ਅਸਥਾਨ 'ਤੇ ਰੱਖੀ ਗੁੰਮ ਹੋ ਗਈ ਜੋ ਬਹੁਤ ਢੂੰਡਿਆਂ ਵੀ ਫਿਰ ਨਹੀਂ ਮਿਲ ਸਕੀ। ਸਤਿਗੁਰੂ ਜੀ ਬਚਨ ਕੀਤਾ ਕਿ "ਮੈਂ ਤੈਨੂੰ ਉਹਨਾਂ ਅੱਖਰਾਂ ਰਾਹੀਂ ਲਿਖਾਉਣਾ ਹੈ, ਤੂੰ ਲਿਖ, ਪਰ ਉਸਦਾ ਉਹ ਮਨ ਫੇਰ ਨਹੀਂ ਬਣ ਸਕਿਆ ਤੇ ਇਹ ਲਿਖੀ ਵਾਰਤਾ ਇੱਕ ਯਾਦਗਾਰ ਬਣਨੀ ਸੀ, ਉਹ ਰਹਿ ਗਈ ਤੇ ਇਸ ਦੌਰੇ ਸਮੇਂ ਬਸੰਤ ਵਾਲੇ ਦਿਨ ਕਈ ਜੋੜਿਆਂ ਦੇ ਆਨੰਦ-ਕਾਰਜ ਵੀ ਹੋਏ।

11-2-1951 ਨੂੰ ਬਸੰਤ ਤੋਂ ਬਾਅਦ ਹੋਲੇ ਦਾ ਮੇਲਾ ਨੇੜੇ ਆ ਰਿਹਾ ਸੀ ਤੇ ਦੇਸ਼ ਵਿਖੇ (ਸ੍ਰੀ ਭੈਣੀ ਸਾਹਿਬ) ਇਹ ਮੇਲਾ ਸੰਤ ਫੂਲਾ ਸਿੰਘ ਜੀ ਦੇ ਪਰਿਵਾਰ ਵੱਲੋਂ ਹੋਣਾ ਸੀ। ਇਸ ਸਮੇਂ ਬੰਕੋਕ ਤੋਂ ਬਹੁਤ ਸਿੱਖ ਮੇਲੇ 'ਤੇ ਪਹੁੰਚੇ ਸਨ। ਇਹਨਾਂ ਦਿਨਾਂ ਵਿੱਚ ਸੇਠ ਨਰੈਣ ਸਿੰਘ ਦਾ ਝੁਕਾਅ ਸੰਗਤ ਤੋਂ ਕੁਝ ਦੂਰ ਰਹਿਣਾ ਸੀ ਤੇ ਸਤਿਗੁਰੂ ਜੀ ਪ੍ਰਤੀ ਸ਼ਰਧਾ ਵੀ ਘਟ ਗਈ ਸੀ ਪਰ ਬਸੰਤ ਦੇ ਦਿਨਾਂ ਵਿੱਚ ਇਸਦਾ ਵੱਡਾ ਲੜਕਾ ਸ੍ਰੀ ਸਤਿਗੁਰੂ ਜੀ ਦੇ ਨਾਲ ਹੀ ਰਿਹਾ ਸੀ ਪਰ ਉਸ ਤੋਂ ਬਾਅਦ ਪਤਾ ਨਹੀਂ ਕਿ ਇਸਦਾ ਆਪਣੇ ਪਿਤਾ ਨਾਲ ਕੀ ਵਾਰਤਾਲਾਪ ਹੋਇਆ? ਇਹ ਵੀ ਹੋਲੇ ਦੇ ਨੇੜੇ ਦੇਸ਼ ਗਿਆ ਹੋਇਆ ਸੀ ਤੇ ਉਸ ਵੇਲੇ ਬੰਕੋਕ ਤੋਂ ਦੇਸ਼ ਗਏ 14-15 ਸਰੀਰਾਂ ਵਿੱਚ ਮੇਰਾ ਨਾਮ ਵੀ ਸੀ। ਸੇਠ ਤਰਲੋਕ ਸਿੰਘ ਉਨ੍ਹਾਂ ਦਿਨਾਂ ਵਿੱਚ ਦੇਸ਼ ਪਹੁੰਚੇ ਹੋਏ ਸਨ ਪਰ ਉਸ ਵੇਲੇ ਇਹ ਅਤਰ ਸਿੰਘ ਦਿੱਲੀ ਕੋਲ ਗਿਆ ਹੋਇਆ ਵੀ ਓਥੇ ਸਤਿਗੁਰਾਂ ਦੇ ਦਰਸ਼ਨ ਕਰਨ ਨਹੀਂ ਸੀ ਗਿਆ। ਸਤਿਗੁਰੂ ਜੀ ਨੂੰ ਪਤਾ ਲੱਗਾ ਉਹਨਾਂ ਹੁਕਮ ਕੀਤਾ ਕਿ "ਜੇ ਉਹ ਕਿਧਰੇ ਮਿਲੇ ਤਾਂ ਉਸਨੂੰ ਮੇਰੇ ਪਾਸ ਲਿਆਉਣਾ"। ਪਰ ਉਹ ਕਿਸੇ ਵੀ ਵਾਕਿਫ਼ ਨੂੰ ਨਾ ਮਿਲ ਸਕਿਆ। ਜਦ ਸ੍ਰੀ ਸਤਿਗੁਰੂ ਜੀ ਵਿਸਾਖੀ ਦੇ ਮੌਕੇ ਸ੍ਰੀ ਅੰਮ੍ਰਿਤਸਰ ਜੀ ਗਏ ਤਾਂ ਉਸ ਵੇਲੇ ਬੰਕੋਕ ਦੇ ਕਈ ਸਰੀਰ ਉੱਥੇ ਵੀ ਪਹੁੰਚੇ ਹੋਏ ਸਨ। ਵਿਸਾਖੀ ਵਾਲੇ ਦਿਨ ਬਜ਼ਾਰ ਭੌਂਦਿਆਂ ਸਾਨੂੰ ਅਤਰ ਸਿੰਘ ਮਿਲ ਪਿਆ ਤੇ ਉਸਦੀ ਧਰਮ ਪਤਨੀ ਵੀ ਨਾਲ ਸੀ। ਨਾਮਧਾਰੀ ਧਰਮਸ਼ਾਲਾ ਵਿਖੇ ਡੇਰੇ ਆ ਕੇ ਸੇਠ ਤਰਲੋਕ ਸਿੰਘ ਜੀ ਨੂੰ ਦੱਸਿਆ ਕਿ ਅਤਰ ਸਿੰਘ ਨਰੂਲਾ ਵੀ ਇੱਥੇ ਆਇਆ ਹੋਇਆ ਹੈ ਤਾਂ ਉਹਨਾਂ ਗਰੀਬ-ਨਿਵਾਜ਼ ਜੀ ਪ੍ਰਤੀ ਬੇਨਤੀ ਕਰਦਿਆਂ ਇਸਦੀ ਬਾਬਤ ਬਚਨ ਕੀਤਾ ਤਾਂ ਗਰੀਬ-ਨਿਵਾਜ਼ ਜੀ ਉਸ ਵੇਲੇ ਹੁਕਮ ਕੀਤਾ "ਉਸਨੂੰ ਲੱਭ ਕੇ ਮੇਰੇ ਪਾਸ ਲਿਆਉ" ਤਾਂ ਉਸ ਵੇਲੇ ਸਤਿਗੁਰੂ ਜੀ ਦਾ ਹੁਕਮ ਮੰਨ ਕੇ ਦਰਸ਼ਨ ਸਿੰਘ ਗੋਰੋਵਾੜਾ, ਕਿਸ਼ਨ ਸਿੰਘ ਸੇਠੀ ਅਤੇ ਇਕਬਾਲ ਸਿੰਘ ਮਨਚੰਦਾ ਤਿੰਨਾਂ ਨੇ ਪਰਕਰਮਾ ਵਿਖੇ, ਬਜ਼ਾਰ ਮਾਈ ਸੇਵਾਂ ਤੇ ਨਾਲ ਦੇ ਹੋਰ ਦੋ ਬਜ਼ਾਰ ਤੇ ਹੋਰ ਉੱਥੋਂ ਦੇ ਹੋਟਲਾਂ ਵਿੱਚ ਜਾ ਕੇ ਉਸਨੂੰ ਬਹੁਤ ਢੂੰਡਿਆ ਪਰ ਉਹ ਸਾਨੂੰ ਮਿਲਣ ਤੋਂ ਪਹਿਲਾਂ ਹੀ ਉੱਥੋਂ ਚਲਾ ਗਿਆ ਮਾਲੂਮ ਹੁੰਦਾ ਸੀ। ਸੋ ਇਸ ਤਰ੍ਹਾਂ ਉਹ ਦੂਰ ਹੁੰਦਾ ਹੁੰਦਾ ਇੰਨਾ ਦੂਰ ਹੋ ਗਿਆ ਕਿ ਉਹ ਮੁੜ ਓਹ ਸੁਖ-ਸਵਾਦ ਨਾ ਲੈ ਸਕਿਆ। ਅਖ਼ੀਰ ਉਹ ਕਿਲੇ ਵਾਲੇ ਸੰਤਾਂ ਦਾ ਸੇਵਕ ਬਣ ਕੇ ਨੀਲਾ ਬਾਣਾ ਪਹਿਨਣ ਲੱਗ ਪਿਆ।

ਸਤਿਗੁਰੂ ਸਿੱਖ ਨੂੰ ਬਚਾਉਣ ਲਈ ਕਿੰਨਾ ਯਤਨ ਕਰਦਾ ਹੈ, ਇਹ ਉਹ ਆਪ ਹੀ ਜਾਣਦਾ ਹੈ। ਅਤਰ ਸਿੰਘ ਨਰੂਲਾ ਆਪਣੀ ਸੰਸਾਰ ਯਾਤਰਾ ਪੂਰੀ ਕਰਕੇ ਸੰਨ



1978 ਵਿੱਚ ਸਰੀਰ ਛੱਡ ਗਿਆ।

ਸੰਨ 1951 ਵਿਚ ਸਤੰਬਰ ਦੇ ਮਹੀਨੇ ਸ੍ਰੀ ਸਤਿਗੁਰੂ ਜੀ ਨੇ ਬੰਕੋਕ ਦੀ ਸਾਧ-ਸੰਗਤ ਨੂੰ ਫਿਰ ਦਰਸ਼ਨ ਦੇਣ ਦੀ ਕ੍ਰਿਪਾਲਤਾ ਕੀਤੀ। ਇਸ ਸਮੇਂ ਬੰਕੋਕ ਵਿਖੇ ਕੀਰਤਨ ਪਰਵਾਹ ਜਾਰੀ ਸੀ। ਰੋਜ਼ਾਨਾ ਸ਼ਾਮ ਨੂੰ ਧਰਮਸ਼ਾਲਾ ਯਾਵਾਰੱਟ ਵਿਖੇ ਇੱਕ ਘੰਟਾ ਨਿੱਤੇਨੇਮ ਸਮੇਂ ਸਾਧ-ਸੰਗਤ ਦੀ ਹਾਜ਼ਰੀ ਕਾਫੀ ਗਿਣਤੀ ਵਿੱਚ ਹੁੰਦੀ ਤੇ ਉਸ ਵੇਲੇ ਸ੍ਰੀ ਸਤਿਗੁਰੂ ਜੀ ਦੇ ਰੀਕਾਰਡ ਕੀਤੇ ਹੋਏ ਉਪਦੇਸ਼ ਸਰਵਣ ਕਰਾਏ ਜਾਂਦੇ। ਵੀਰਵਾਰ ਰਾਤ ਨੂੰ ਕੀਰਤਨ ਵੀ ਹੁੰਦਾ ਤੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਐਤਵਾਰ ਅਤੇ ਵੀਰਵਾਰ ਨੂੰ ਅਮ੍ਰਿਤ ਵੇਲੇ ਹੁੰਦਾ ਸੀ। ਗਰੀਬ-ਨਿਵਾਜ਼ ਜੀ ਦੇ ਦਰਸ਼ਨ ਦੇਣ ਸਮੇਂ ਸ. ਜਗਤ ਸਿੰਘ ਲੰਪਾਙ ਵਾਲੇ ਵੱਲੋਂ ਬੇਨਤੀ ਕੀਤੀ ਗਈ 'ਉਸਦਾ ਸਰੀਰ ਢਿੱਲਾ ਹੈ ਤੇ ਆਪ ਲੰਪਾਙ ਵਿਖੇ ਦਰਸ਼ਨ ਦੇਣ ਦੀ ਕ੍ਰਿਪਾਲਤਾ ਕਰੋ'। ਸਤਿਗੁਰੂ ਜੀ ਨੇ ਉਸਦੀ ਅਰਜ਼ ਨੂੰ ਪ੍ਰਵਾਨ ਕਰਦਿਆਂ ਦਰਸ਼ਨ ਜਾ ਦਿੱਤੇ ਅਤੇ ਉਸਦਾ ਦੁੱਖ ਨਵਿਰਤ ਕਰਕੇ ਉਸਨੂੰ ਰਾਜ਼ੀ ਕੀਤਾ (ਨੋਟ : ਇਸਦਾ ਪੂਰਾ ਹਾਲ ਲੇਖਕ ਨੇ 'ਸਤਿਜੁਗ' ਦੇ 'ਸਿਆਮ ਅੰਕ' ਵਿੱਚ ਲਿਖਿਆ ਹੋਇਆ ਹੈ)। ਸੰਨ 1950-1952 ਵਿੱਚ ਸਿੰਘਾਪੁਰ ਵਿਖੇ ਆਪਣੇ ਦਫ਼ਤਰ ਵਿਖੇ ਵਪਾਰ ਲਈ ਪਰਿਵਾਰ ਸਮੇਤ ਰਹਿੰਦੇ ਸਨ ਅਤੇ ਉਨ੍ਹਾਂ ਦਿਨਾਂ ਵਿੱਚ ਸੇਠ ਨਰੈਣ ਸਿੰਘ 'ਬੀਰ' ਵੀ ਵਿਹਾਰ ਲਈ ਉੱਥੇ ਰਹਿੰਦਾ ਸੀ ਤੇ ਉਸਦੀ ਸਰਪ੍ਰਸਤੀ ਹੇਠ ਇੱਕ ਪੰਜਾਬੀ ਸਪਤਾਹਿਕ ਅਖ਼ਬਾਰ ਛਪਦਾ ਸੀ ਜਿਸਦਾ ਨਾਮ 'ਨਵ-ਜੀਵਨੀ ਸੀ। ਉਨ੍ਹਾਂ ਦਿਨਾਂ ਵਿੱਚ ਸ. ਸੁਰਿੰਦਰ ਸਿੰਘ ਸਚਦੇਵ ਵੀ ਸਿੰਘਾਪੁਰ ਵਿਖੇ ਹੀ ਸਨ। ਗਰੀਬ-ਨਿਵਾਜ਼ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦਾ ਦੌਰਾ ਸਿੰਘਾਪੁਰ ਵਿਖੇ ਦੋ ਜਾਂ ਤਿੰਨ ਦਿਨ ਹੋਇਆ ਸੀ ਅਤੇ ਉਹਨਾਂ ਦੇ ਦਰਸ਼ਨ ਦੇਣ ਸਮੇਂ ਇੱਕ ਵਾਰੀ ਇਸ ਅਖ਼ਬਾਰ ਨੇ ਸ੍ਰੀ ਸਤਿਗੁਰੂ ਜੀ ਨੂੰ 'ਬਾਬਾ ਜੀ' ਕਰਕੇ ਲਿਖਿਆ। ਸੇਠ ਤਰਲੋਕ ਸਿੰਘ ਅਤੇ ਸੁਰਿੰਦਰ ਸਿੰਘ ਦੋਵੇਂ ਇਸ ਅਖ਼ਬਾਰ ਦਾ ਪਰਚਾ ਲੈ ਕੇ ਸੇਠ ਨਰੈਣ ਸਿੰਘ ਪਾਸ ਗਏ ਤੇ ਕਿਹਾ "ਤੁਹਾਡੇ ਐਡੀਟਰ ਸਾਹਿਬ ਨੇ ਇਹ ਲਿਖਿਆ ਹੈ (ਅਜੇ ਇਹ ਪਰਚੇ ਬਜ਼ਾਰ ਵਿੱਚ ਨਹੀਂ ਸੀ ਵੰਡੇ ਗਏ)। ਪਹਿਲਾਂ ਤਾਂ ਉਨ੍ਹਾਂ ਨੇ ਕਿਹਾ ਕਿ ਇਸ ਦੇ ਨਾਲ ਮੇਰਾ ਕੋਈ ਸੰਬੰਧ ਨਹੀਂ ਹੈ ਤਾਂ ਇਨ੍ਹਾਂ ਨੇ ਕਿਹਾ ਕਿ ਤੁਹਾਡਾ ਨਾਮ ਇਸ ਦੀ ਸਰਪ੍ਰਸਤੀ ਵਿੱਚ ਨਹੀਂ ਹੋਣਾ ਚਾਹੀਦਾ। ਫਿਰ ਵੀ ਇਹ ਮਨ ਕਰਕੇ ਔਖਾ ਹੋਇਆ ਤੇ ਹੌਲੀ-ਹੌਲੀ ਇਸ ਗੱਲ ਤੇ ਆ ਗਏ ਕਿ ਇਹ ਸਾਰੇ ਪਰਚੇ ਉਨ੍ਹਾਂ ਨੇ ਰੱਖ ਲਏ ਤੇ ਇਸ ਦੀ ਲਾਗਤ ਉਨ੍ਹਾਂ ਪ੍ਰੈਸ ਵਾਲੇ ਨੂੰ ਦੇ ਦਿੱਤੀ। ਪਰੰਤੂ ਦੂਸਰੇ ਦਿਨ ਹੀ ਉਸ ਅਖ਼ਬਾਰ ਦਾ ਐਡੀਟਰ ਆਪ ਸ੍ਰੀ ਸਤਿਗੁਰੂ ਜੀ ਦੇ ਪਾਸ ਉਹੀ ਪਰਚਾ ਲੈ ਕੇ ਪਹੁੰਚਿਆ ਤੇ ਦਿਖਾ ਕੇ ਕਹਿਣ ਲੱਗਾ ਕਿ 'ਅਸੀਂ ਬਾਬਾ ਰਾਮ ਸਿੰਘ ਜੀ ਨੂੰ ਪੱਕਾ ਦੇਸ਼-ਭਗਤ ਕਰਕੇ ਲਿਖਿਆ ਹੈ ਜਿਨ੍ਹਾਂ ਨੇ ਹਿੰਦੁਸਤਾਨ ਦੀ ਆਜ਼ਾਦੀ ਵਾਸਤੇ ਲੜਾਈ ਲੜੀ ਹੈ' ਤਾਂ ਗਰੀਬ-ਨਿਵਾਜ਼ ਨੇ ਬਚਨ ਕੀਤਾ :- "ਤੁਹਾਡੇ ਕੋਲ ਇਹ ਅਖ਼ਬਾਰ ਕਿਸ ਤਰ੍ਹਾਂ ਆ ਗਈ ਹੈ ਕਿਉਂਕਿ ਇਸਦੇ ਸਾਰੇ ਪਰਚੇ ਖਰੀਦੇ ਜਾ ਚੁੱਕੇ ਹਨ।" ਤਾਂ ਉਹ ਕਹਿਣ ਲੱਗਾ,"ਮੈਂ ਇੱਕ ਪਰਚਾ

ਵਿੱਚੋਂ ਰੱਖ ਲਿਆ ਸੀ।" ਸਤਿਗੁਰੂ ਜੀ ਨੇ ਫਿਰ ਕਿਹਾ:-"ਤਾਂ ਤੂੰ ਫਿਰ ਚੋਰੀ ਕੀਤੀ ਹੈ ਜੋ ਵੇਚੇ ਪਰਚਿਆਂ ਵਿੱਚੋਂ ਇਹ ਰੱਖ ਲਿਆ ਹੈ।" ਤਾਂ ਉਹ ਬੜਾ ਸ਼ਰਮਿੰਦਾ ਹੋਇਆ। ਅਸਲ ਵਿੱਚ ਇਹ ਵੀ ਸੇਠ ਨਰੈਣ ਸਿੰਘ ਦੀ ਚਾਲ ਸੀ (ਨੋਟ :- ਇਹ ਉੱਪਰ ਲਿਖਿਆ ਬਚਨ ਸੇਠ ਤਰਲੋਕ ਸਿੰਘ ਜੀ ਚਾਵਲਾ ਪਾਸੋਂ ਸੁਣ ਕੇ ਲਿਖਿਆ ਹੈ)।

ਬੰਕੋਕ ਦੀ ਸੰਗਤ ਵਿੱਚ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਪਿਆਰ ਦਿਨੋ-ਦਿਨ ਵਧ ਰਿਹਾ ਸੀ। ਸੰਨ 1952 ਦੀ ਬਸੰਤ ਦਾ ਮੇਲਾ ਸਮੂਹ ਸੰਗਤ ਵਲੋਂ ਕੀਤਾ ਗਿਆ ਤੇ ਸਾਲ ਦੇ ਅਖ਼ੀਰ ਨਵੰਬਰ ਦੇ ਮਹੀਨੇ ਗਰੀਬ-ਨਿਵਾਜ਼ ਜੀ ਨੇ ਫਿਰ ਦੂਜੀ ਵਾਰੀ ਦਰਸ਼ਨ ਦੇਣ ਦੀ ਕ੍ਰਿਪਾਲਤਾ ਕੀਤੀ। ਇਨ੍ਹਾਂ ਦਿਨਾਂ ਵਿੱਚ ਸ਼ਾਮ ਦੇ ਦੀਵਾਨ ਹਿੰਦੂ ਸਮਾਜ ਵਿੱਚ ਤੇ ਇੱਕ ਦਿਨ ਸਿੱਖ ਸਕੂਲ ਦੀ ਬਿਲਡਿੰਗ ਵਿੱਚ ਵੀ ਸਜਾਏ ਗਏ ਜੋ ਸ੍ਰੀ ਗੁਰੂ ਸਿੰਘ ਸਭਾ ਦੇ ਬਿਲਕੁਲ ਨੇੜੇ ਹੀ ਸੀ ਤੇ ਇਨ੍ਹਾਂ ਦੀ ਸਰਪ੍ਰਸਤੀ ਹੇਠ ਸਕੂਲ ਚੱਲ ਰਿਹਾ ਸੀ।

ਸੰਨ 1953 ਵਿੱਚ ਵੀ ਬੰਕੋਕ ਦੀ ਸੰਗਤ ਨੂੰ ਦੋ ਵਾਰੀ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਪਹਿਲਾ ਮੇਲਾ ਬਸੰਤ ਦਾ ਸ. ਦੀਵਾਨ ਸਿੰਘ ਚੰਗਮਈ ਦੇ ਵਲੋਂ ਸੀ ਤੇ ਇਸ ਦੌਰੇ ਸਮੇਂ ਸ੍ਰੀ ਸਤਿਗੁਰੂ ਜੀ ਦੇ ਨਾਲ ਜੋ ਸਰੀਰ ਤੇ ਹਜ਼ੂਰੀ ਸੇਵਕ ਆਏ, ਉਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ:- ਭਾਈ ਵਜ਼ੀਰ ਸਿੰਘ, ਸੰਤ ਰਤਨ ਸਿੰਘ, ਸੰਤ ਦਰਸ਼ਨ ਸਿੰਘ, ਸੰਤ ਖ਼ਜ਼ਾਨ ਸਿੰਘ, ਸੰਤ ਨਿਧਾਨ ਸਿੰਘ 'ਆਲਿਮ', ਸੰਤ ਆਲਾ ਸਿੰਘ, (ਸਤਿਗੁਰੂ) ਬਾਬਾ ਜਗਜੀਤ ਸਿੰਘ ਜੀ, ਮਾਤਾ ਚੰਦ ਕੌਰ ਜੀ। ਇਸ ਤੋਂ ਪਹਿਲਾਂ ਸੰਤ ਮੋਹਨ ਸਿੰਘ ਅਤੇ ਸੇਵਕ ਰੂਪ ਸਿੰਘ ਬੰਕੋਕ ਪਹੁੰਚ ਚੁੱਕੇ ਸਨ ਜੋ ਨਿੱਜੀ ਤੌਰ 'ਤੇ ਆਪਣੇ ਆਪ ਹੀ ਆਏ ਸਨ। ਗਰੀਬ-ਨਿਵਾਜ਼ ਜੀ ਨੇ ਬੰਕੋਕ ਵਿਖੇ 10 ਜਨਵਰੀ 1953 ਨੂੰ ਦਰਸ਼ਨ ਦਿੱਤੇ ਤੇ ਵਾਪਿਸ ਦੇਸ਼ 26 ਜਨਵਰੀ ਨੂੰ ਗਏ ਸਨ ਪਰ ਬਾਬਾ ਜੀ, ਮਾਤਾ ਜੀ ਅਤੇ ਸੰਤ ਆਲਾ ਸਿੰਘ ਜੀ ਕੁਝ ਦਿਨ ਬਾਅਦ ਗਏ ਸਨ।

ਸਾਧ-ਸੰਗਤ ਆਪਣੇ ਨੇਮ ਅਨੁਸਾਰ ਕੀਰਤਨ ਤੇ ਨਿੱਤਨੇਮ ਕਰਦੀ ਤੇ ਇਸ ਦੌਰੇ ਸਮੇਂ ਸੱਤ ਬੀਬੀਆਂ ਵੱਲੋਂ ਅਰਜ਼ ਕੀਤੀ ਗਈ ਸੀ ਕਿ ਨਿਮਾਣੀ ਦਾ ਮੇਲਾ ਬੰਕੋਕ ਵਿਖੇ ਪ੍ਰਵਾਨ ਕੀਤਾ ਜਾਏ, ਸੋ ਇਹ ਬੇਨਤੀ ਪ੍ਰਵਾਨ ਕੀਤੀ ਗਈ। ਫਿਰ ਇਹ ਬੀਬੀਆਂ ਸੰਤ ਫੂਲਾ ਸਿੰਘ ਦੀਆਂ ਪੰਜ ਸਪੁੱਤਰੀਆਂ ਅਤੇ ਦੋ ਪੋਤਰੀਆਂ ਸਨ। ਸੰਗਤ ਵਿੱਚ ਚਾਉ ਸੀ ਕਿ ਫਿਰ ਜਲਦੀ ਸਤਿਗੁਰੂ ਜੀ ਦੇ ਦਰਸ਼ਨ ਹੋਣਗੇ।

ਸੋ ਗਰੀਬ-ਨਿਵਾਜ਼ ਜੀ ਸੰਤ ਰਤਨ ਸਿੰਘ, ਭਾਈ ਵਜੀਰ ਸਿੰਘ ਜੀ, ਸੰਤ ਦਰਸ਼ਨ ਸਿੰਘ, ਖੜਕ ਸਿੰਘ ਜੀ ਨੇ ਬੰਕੋਕ ਦੀ ਧਰਤੀ ਨੂੰ ਫਿਰ 20-6-1953 ਨੂੰ ਭਾਗ ਲਾਏ। ਇਨ੍ਹਾਂ ਦਿਨਾਂ ਵਿੱਚ ਸ਼ਾਮ ਦੇ ਦੀਵਾਨ ਦੋ ਦਿਨ ਹਿੰਦੂ ਸਮਾਜ ਦੇ ਹਾਲ ਵਿਖੇ ਲੱਗੇ ਤੇ ਬਾਕੀ ਦੀਵਾਨ ਨਾਮਧਾਰੀ ਧਰਮਸ਼ਾਲਾ ਵਿਖੇ ਲੱਗਦੇ ਰਹੇ ਤੇ ਗਰੀਬ-ਨਿਵਾਜ਼ ਜੀ ਉਪਦੇਸ਼ ਦੇ ਕੇ ਸਾਧ-ਸੰਗਤ ਨੂੰ ਨਿਵਾਜਦੇ ਜੋ ਉਸ ਵੇਲੇ ਰੀਕਾਰਡ ਕੀਤੇ ਜਾਂਦੇ ਰਹੇ। ਸਾਧ-ਸੰਗਤ ਵਿੱਚ ਸ੍ਰੀ ਸਤਿਗੁਰੂ ਜੀ ਦੇ ਚਰਨ-ਕੰਵਲਾਂ ਦਾ ਪਿਆਰ ਅੱਗੇ ਨਾਲੋਂ ਵੀ ਜ਼ਿਆਦਾ ਸੀ ਤੇ ਇਸ ਸਾਲ ਸੇਠ ਗੁਰਬਖਸ਼ ਸਿੰਘ 'ਪ੍ਰੀਤਮ' ਦੀ ਅਗਵਾਈ ਹੇਠ



ਨਾਮਧਾਰੀ ਧਰਮਸ਼ਾਲਾ ਵਿਖੇ ਜਪ-ਪ੍ਰਯੋਗ ਦੀ ਵਰਨੀ 2 ਭਾਦੋਂ ਸੰਤ 2010 ਮੁਤਾਬਿਕ 23 ਅਗਸਤ 1953 ਨੂੰ ਆਰੰਭ ਕੀਤੀ ਗਈ ਜੋ ਇਸ ਪ੍ਰੋਗਰਾਮ ਨੂੰ ਇਸ ਪ੍ਰਕਾਰ ਰੱਖਿਆ ਗਿਆ। 2 ਭਾਦੋਂ ਸਵੇਰੇ ਐਤਵਾਰ ਵਾਲੇ ਦਿਨ ਅੰਮ੍ਰਿਤ ਵੇਲੇ 4 ਵਜੇ ਸ਼ੁਰੂ ਕੀਤੀ ਜੋ ਇੱਕ ਸਰੀਰ ਹਰ ਦੋ ਘੰਟੇ ਬਾਅਦ ਬਦਲੀ ਕੀਤਾ ਜਾਂਦਾ ਤੇ ਇਹ ਸਿਲਸਿਲਾ 22 ਭਾਦੋਂ ਤੱਕ ਜਾਰੀ ਰਿਹਾ ਤੇ ਫਿਰ ਇਸ ਦਿਨ ਤੋਂ ਦੋ ਸਰੀਰ ਇਕੱਠੇ ਬੈਠਕੇ ਭਜਨ, ਨਾਮ ਸਿਮਰਨ ਕਰਦੇ ਤੇ ਦੋ ਘੰਟੇ ਬਾਅਦ ਰੌਲ ਬਦਲੀ ਹੁੰਦੀ ਤੇ ਇਸ ਤਰ੍ਹਾਂ ਨਾਮ ਸਿਮਰਨ ਦੀ ਅਖੰਡ ਵਰਨੀ ਚੱਲ ਰਹੀ ਸੀ। 26 ਭਾਦੋਂ ਐਤਵਾਰ ਤੋਂ ਤਿੰਨ ਸਰੀਰ ਹਰ ਦੋ ਘੰਟੇ ਤੀਕ ਬੈਠਦੇ ਰਹੇ ਤੇ ਹੋਰ ਬਦਲੀ ਹੁੰਦੇ ਤੇ ਫਿਰ 1 ਅੱਸੂ ਅੰਮ੍ਰਿਤ ਵੇਲੇ ਚਾਰ ਵਜੇ ਤੋਂ ਚਾਰ ਸਰੀਰ ਇਕੱਠੇ ਬੈਠਕੇ ਨਾਮ ਸਿਮਰਨ ਕਰਦੇ ਤੇ ਹਰ ਦੋ ਘੰਟੇ ਬਾਅਦ ਰੌਲ ਬਦਲੀ ਹੁੰਦੀ ਤੇ ਇਸ ਤਰ੍ਹਾਂ 4 ਅੱਸੂ ਤੋਂ ਅੰਮ੍ਰਿਤ ਵੇਲੇ ਪੰਜ ਸਰੀਰ ਇਕੱਠੇ ਇਸ ਭਜਨ ਦੀ ਵਰਨੀ ਵਿੱਚ ਬੈਠਣੇ ਸ਼ੁਰੂ ਹੋਏ। ਸਾਧ-ਸੰਗਤ ਵਿੱਚ ਏਨਾ ਉਤਸ਼ਾਹ ਸੀ ਕਿ ਇਸ ਨੂੰ ਕਲਮ ਰਾਹੀਂ ਨਹੀਂ ਲਿਖਿਆ ਜਾ ਸਕਦਾ ਤੇ ਇਸ ਨਾਮ ਸਿਮਰਨ ਦੇ ਪ੍ਰਯੋਗ ਦੇ ਨਾਲ ਸਾਧ ਸੰਗਤ ਵੱਲੋਂ 7 ਅੱਸੂ ਮੰਗਲਵਾਰ ਸ਼ਾਮ ਦੇ ਸਵਾ ਚਾਰ ਵਜੇ ਅਖੰਡ ਪਾਠ ਦੀ ਆਰੰਭਤਾ ਕੀਤੀ ਗਈ ਤੇ ਦੂਜੇ ਦਿਨ 8 ਅੱਸੂ ਨੂੰ ਅੰਮ੍ਰਿਤ ਵੇਲੇ 2 ਵਜੇ ਸੰਤ ਫੂਲਾ ਸਿੰਘ, ਗੁਰਬਖਸ਼ ਸਿੰਘ ਦੀ ਫ਼ਰਮ ਵੱਲੋਂ ਦੋ ਹੋਰ ਅਖੰਡ ਪਾਠਾਂ ਦੀ ਆਰੰਭਤਾ ਕੀਤੀ ਗਈ ਤੇ ਇਸ ਦੇ ਨਾਲ ਅਖੰਡ ਵਰਨੀ ਵੀ ਜਾਰੀ ਸੀ। ਇਸਦੇ ਨਾਲ-ਨਾਲ ਰੋਜ਼ਾਨਾ 8 ਭਾਦਰੋਂ ਤੋਂ ਸਾਧ-ਸੰਗਤ ਵੱਲੋਂ ਅੰਮ੍ਰਿਤ ਵੇਲੇ 4 ਵਜੇ ਤੋਂ 6 ਵਜੇ ਤੱਕ ਨਾਮ ਸਿਮਰਨ ਵੀ ਹੁੰਦਾ ਰਿਹਾ ਅਤੇ ਇਸ ਸਾਰੇ ਮੇਲੇ ਦਾ ਭੋਗ ਨਾਮ ਸਿਮਰਨ, ਅਖੰਡ ਵਰਨੀ, ਅਖੰਡ ਪਾਠਾਂ ਦੇ ਭੋਗ 9 ਅੱਸੂ ਨੂੰ ਅੰਮ੍ਰਿਤ ਵੇਲੇ ਪੂਰੇ ਪੰਜ ਵਜੇ ਪਾਇਆ ਗਿਆ। ਇਹ ਸਾਰਾ ਕਾਰਜ ਪ੍ਰਦੇਸੀ ਪ੍ਰੀਤਮ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਸੀ।

ਇਸ ਤੋਂ ਬਾਅਦ ਕੀਰਤਨੀ ਜੱਥੇ ਨੇ ਵਾਰੇ ਦੇ ਰੂਪ ਵਿੱਚ ਆਸਾ ਦੀ ਵਾਰ ਦਾ ਕੀਰਤਨ ਆਰੰਭ ਕੀਤਾ। ਇਸ ਵਿੱਚ ਕਿੰਨਾ ਕੁ ਅਨੰਦ ਸੀ ਕਿ ਇਸ ਵਾਰੇ ਦਾ ਭੋਗ ਸਾਢੇ ਨੌਂ ਵਜੇ ਪਾਇਆ ਗਿਆ ਤੇ ਮੇਲਾ ਵੀ ਬੰਕੋਕ ਦੀ ਸੰਗਤ ਦਾ ਇੱਕ ਯਾਦਾਂ ਭਰਿਆ ਦਿਵਸ ਕਦੇ ਵੀ ਨਹੀਂ ਭੁੱਲਣਾ ਅਤੇ ਇਸ ਵਿੱਚ 112 ਸਰੀਰਾਂ ਨੇ ਨਿੱਤ-ਨੇਮ ਵਿੱਚ ਹਿੱਸਾ ਲਿਆ ਸੀ ਜਿਸ ਵਿੱਚ 11-12 ਸਾਲਾਂ ਦੇ ਨੌਜਵਾਨ ਬੱਚੇ ਵੀ ਸਨ ਤੇ ਮਾਈਆਂ ਬੀਬੀਆਂ ਦਾ ਇਸ ਵਿੱਚ ਕੋਈ ਹਿੱਸਾ ਨਹੀਂ ਸੀ। ਇਨ੍ਹਾਂ ਦੇ ਨਾਮ ਵੀ ਲਿਖੇ ਹੋਏ ਹਨ, ਜੋ ਸੰਕੋਚ ਵਜੋਂ ਇੱਥੇ ਨਹੀਂ ਲਿਖ ਰਿਹਾ। (ਖ਼ਾਸ ਨੋਟ :- ਮੈਂ ਪਿੱਛੇ ਲਿਖਣਾ ਛੱਡ ਆਇਆ ਹਾਂ ਕਿ ਨਿਮਾਣੀ ਦੇ ਮੇਲੇ ਸਮੇਂ ਖਜਾਨ ਸਿੰਘ 'ਇਨਸਾਫ਼' ਦੀ ਧਰਮ ਪਤਨੀ ਸ੍ਰੀ ਮਤੀ ਮਹੰਤ ਕੌਰ ਦਾ ਭੋਗ 25-6-1953 ਨੂੰ ਪਿਆ ਸੀ। ਇਸ ਸਮੇਂ ਗਰੀਬ-ਨਿਵਾਜ਼ ਜੀ ਨੇ ਹੁਕਮ ਕੀਤਾ ਸੀ ਕਿ ਮਾਤਾ ਦੇ ਭੋਗ ਸਮੇਂ ਦਸਤਾਰ ਨਹੀਂ ਬੰਨ੍ਹੀ ਜਾਂਦੀ। ਦਸਤਾਰ ਕੇਵਲ ਪਿਤਾ ਜੀ ਦੀ ਥਾਂ ਇੱਕ ਜ਼ੁੰਮੇਵਾਰੀ ਹੁੰਦੀ ਹੈ ਜੋ ਉਸ ਵੇਲੇ ਬੰਨ੍ਹੀ ਜਾਂਦੀ ਹੈ। ਇਸ ਦੌਰੇ ਤੋਂ ਬਾਅਦ ਦੇਸ਼ ਜਾਣ ਦੀ ਵਾਪਸੀ 27-6-1953 ਨੂੰ ਹੋਈ ਸੀ।

ਅਗਲੇ ਸਾਲ ਬਸੰਤ ਦਾ ਮੇਲਾ ਸੇਠ ਗੁਰਬਖਸ਼ ਸਿੰਘ 'ਪ੍ਰੀਤਮ' ਵੱਲੋਂ ਨਿਯਤ ਹੋਇਆ ਸੀ ਤੇ ਸਾਧ-ਸੰਗਤ ਵਿੱਚ ਪ੍ਰੇਮ ਅਤੇ ਚਾਉ ਬੜਾ ਸੀ। ਸੰਨ 1944-45 ਦਾ ਇੱਕ ਭੁੱਲਿਆ ਹੋਇਆ ਬਚਨ ਯਾਦ ਆਉਣ 'ਤੇ ਫਿਰ ਲਿਖ ਰਿਹਾ ਹਾਂ ਜੋ ਇਸ ਪ੍ਰਕਾਰ ਹੈ ਕਿ ਸਾਧ-ਸੰਗਤ ਵਿੱਚ ਮਰਯਾਦਾ ਦਾ ਕਿੰਨਾ ਧਿਆਨ ਹੁੰਦਾ ਸੀ। ਸ. ਹਰਨਾਮ ਸਿੰਘ 'ਲਾਲਾ ਸਟੋਰ' ਨੇ ਸਾਧ-ਸੰਗਤ ਵਿੱਚ ਅਰਜ਼ ਕੀਤੀ ਕਿ ਮੇਰੇ ਗ੍ਰਹਿ ਵਿਖੇ ਵਰਨੀ ਪਾਠ ਕੀਤਾ ਜਾਵੇ ਤਾਂ ਸੰਤ ਪਰਤਾਪ ਸਿੰਘ 'ਮਸਤਾਨਾ' ਜੀ ਨੇ ਸਾਧ-ਸੰਗਤ ਵਿੱਚ ਬਿਨਾਂ ਵਿਚਾਰ ਕੀਤੇ ਇਸ ਦੀ ਅਰਜ਼ ਨੂੰ ਪ੍ਰਵਾਨ ਕਰਕੇ ਕਿਸੇ ਆਉਂਦੇ ਐਤਵਾਰ ਨੂੰ ਇਸ ਪਾਠ ਕਰਨ ਦਾ ਐਲਾਨ ਕਰ ਦਿੱਤਾ। ਉਸ ਸਮੇਂ ਇਸਦਾ ਬੰਗਲਾ ਸੌਦੇ ਪਰਾਸਾਨ ਮਿਟ ਗਲੀ ਵਿਖੇ ਸੀ।

'ਮਸਤਾਨਾ' ਜੀ ਪਾਸੋਂ ਐਲਾਨ ਸੁਣਕੇ ਬਹੁਤ ਸਾਰੇ ਸਰੀਰਾਂ (ਖ਼ਾਸ ਕਰਕੇ ਕੀਰਤਨੀ ਜੱਥੇ) ਨੇ ਇਤਰਾਜ਼ ਕੀਤਾ ਕਿ ਇਹ ਲਾਲਾ ਸਟੋਰ ਵਾਲਾ ਖੁੱਲਾ ਖਾ-ਪੀ ਲੈਂਦਾ ਹੈ ਤੇ ਇਸਦਾ ਐਲਾਨ ਕਿਉਂ ਕੀਤਾ ਗਿਆ? ਇੱਥੇ ਇਹ ਗੱਲ ਖ਼ਾਸ ਵਰਣਨਯੋਗ ਹੈ ਕਿ ਕੀਰਤਨੀ ਜਥੇ ਵਿਚ ਸੰਤ ਦਿਆਲ ਸਿੰਘ ਮਨਚੰਦਾ ਤੇ ਲਾਭ ਸਿੰਘ ਸੇਠੀ ਇਨ੍ਹਾਂ ਦੋਹਾਂ ਦੇ ਘਰ ਸਿਆਮਣਾਂ ਸਨ ਪਰ ਇਨ੍ਹਾਂ ਦਾ ਖਾਣ-ਪੀਣ ਦਾ ਪੂਰਾ ਪ੍ਰਹੇਜ਼ ਸੀ। ਸੋ ਸਾਧ-ਸੰਗਤ ਵਿੱਚ ਇਤਰਾਜ਼ ਹੋਣ 'ਤੇ ਪਹਿਲਾਂ ਤਾਂ ਇਸਨੇ ਇਨਕਾਰ ਕੀਤਾ ਕਿ ਮੈਂ ਇਸ ਗ਼ਲਤੀ ਦੀ ਬਖ਼ਸ਼ਿਸ਼ ਮੰਗ ਲਈ ਹੈ ਤੇ ਫਿਰ ਇਸਦਾ ਸੇਵਨ ਨਹੀਂ ਕੀਤਾ ਪਰ ਸਾਧ-ਸੰਗਤ ਵਿੱਚ ਆ ਕੇ ਦੁਬਾਰਾ ਕੀਤੀ ਭੁੱਲ ਨੂੰ ਪ੍ਰਵਾਨ ਕਰ ਲਿਆ ਤੇ ਸਾਧ-ਸੰਗਤ ਵਿੱਚ ਖਲੋ ਕੇ ਬਖ਼ਸ਼ਿਸ਼ ਮੰਗ ਲਈ ਤੇ ਨਾਲ ਹੀ ਇੱਕ ਹੋਰ ਮੰਗ ਮੰਗੀ ਕਿ ਜੋ ਸਾਧ ਸੰਗਤ ਮੇਰੇ ਘਰ ਵਰਨੀ ਪਾਠ ਕਰਨ ਤੋਂ ਬਾਅਦ ਕੀਰਤਨ ਵੀ ਕਰੇ ਤਾਂ ਮੇਰਾ ਮਨ ਰਾਜ਼ੀ ਹੋਵੇਗਾ। ਸੋ ਇਸਦੇ ਗ੍ਰਹਿ ਵਿਖੇ ਪਾਠ ਕੀਤਾ ਗਿਆ ਤੇ ਕੀਰਤਨ ਦਾ ਵੀ ਬਹੁਤ ਰਸ ਬੱਝਾ। ਮਸਤਾਨਾ ਜੀ ਨੇ ਮਸਤੀ ਵਿੱਚ ਆ ਕੇ ਰੰਗ ਬੰਨ੍ਹ ਦਿੱਤਾ ਤੇ ਘਰ ਵਾਲਿਆਂ ਨੇ ਖੁਸ਼ੀ ਪ੍ਰਾਪਤ ਕੀਤੀ ਤੇ ਸਾਧ-ਸੰਗਤ ਦੀ ਸੇਵਾ ਕਰਨ ਵਿੱਚ ਕੋਈ ਕਸਰ ਨਾ ਛੱਡੀ। ਇਹ ਸਭ ਸਤਿਗੁਰੂ ਜੀ ਦੀ ਵੱਡੀ ਬਖ਼ਸ਼ਿਸ਼ ਸੀ।

ਨੋਟ :- ਇਥੇ ਇਹ ਹੋਰ ਪੁਰਾਣਾ ਬਚਨ ਯਾਦ ਆਉਣ 'ਤੇ ਲਿਖ ਰਿਹਾ ਹਾਂ ਜੋ ਇਸ ਪ੍ਰਕਾਰ ਹੈ:- ਸੰਤ ਦਿਆਲ ਸਿੰਘ ਮਨਚੰਦਾ ਮੇਰੇ ਪਿਤਾ ਜੀ ਦਾ ਸਕਾ ਭਤੀਜਾ ਸੀ ਪਰ ਸੰਨ 1942 ਵਿੱਚ ਕਿਸੇ ਦੀ ਕੁਸੰਗਤ ਕਰਕੇ ਇਸਨੇ ਆਪਣੇ ਕੇਸ ਕਟਾ ਦਿੱਤੇ। ਪਿਤਾ ਜੀ ਨੂੰ ਪਹਿਲੋਂ ਹੀ ਕਨਸੋਅ ਪੈ ਗਈ ਸੀ ਤੇ ਇਸਨੂੰ ਇਸਤੋਂ ਵਰਜਨ ਲਈ ਗਏ ਪਰ ਇਹਨਾਂ ਦੇ ਜਾਣ ਤੋਂ ਪਹਿਲਾਂ ਹੀ ਇਹ ਪਤਿਤ ਹੋ ਚੁੱਕਾ ਸੀ। ਪਿਤਾ ਜੀ ਬਹੁਤ ਪ੍ਰੇਸ਼ਾਨ ਹੋਏ ਤੇ ਘਰ ਵਿੱਚ ਆ ਕੇ ਉਹਨਾਂ ਨੇ ਇਹ ਫ਼ੈਸਲਾ ਕੀਤਾ ਕਿ ਇਸਦੇ ਨਾਲ ਘਰ ਦਾ ਕੋਈ ਜੀਅ ਨਾ ਬੋਲੇ ਤੇ ਨਾ ਹੀ ਵਰਤੇ ਤਾਂ ਉਸ ਵੇਲੇ ਸੰਤ ਕਿਰਪਾਲ ਸਿੰਘ ਮਨਚੰਦਾ (ਮੇਰੇ ਵੱਡੇ ਭਰਾ) ਨੇ ਇੱਕ ਹੋਰ ਸੁਝਾਉ ਦਿੱਤਾ ਕਿ ਕੋਈ ਵੀ ਨਾਮਧਾਰੀ ਪਰਿਵਾਰ, ਜਿਹੜਾ ਉਸ ਨਾਲ ਵਰਤੇਗਾ, ਅਸੀਂ ਉਸ ਦੇ ਨਾਲ ਨਹੀਂ ਵਰਤਾਂਗੇ। ਥੋੜ੍ਹੇ



ਦਿਨਾਂ ਬਾਅਦ ਸੰਤ ਪਰਤਾਪ ਸਿੰਘ ਮਸਤਾਨਾ ਦੀ ਲੜਕੀ ਦਾ ਆਨੰਦ ਕਾਰਜ ਸੰਤ ਹਰਨਾਮ ਸਿੰਘ 'ਬੋਰੇ ਪਿਆਰੇ' ਦੇ ਲੜਕੇ ਨਾਲ ਹੋਣਾ ਸੀ। ਉਸ ਸਮੇਂ ਬੋਰਿਆਂ ਵਾਲੇ ਨੇ ਵਿਆਹ ਦੇ ਕਾਰਡ ਵੰਡੇ ਤੇ ਇੱਕ ਕਾਰਡ ਸਾਡੇ ਘਰ ਵੀ ਆਇਆ। ਇਹ ਪਿਤਾ ਜੀ ਦੇ ਬਹੁਤ ਪੁਰਾਣੇ ਮਿੱਤਰ ਸਨ। ਨਾਲ ਹੀ ਇਹਨਾਂ ਨੇ ਇੱਕ ਕਾਰਡ ਦਿਆਲ ਸਿੰਘ ਦੇ ਨਾਮ 'ਤੇ ਵੀ ਭੇਜਿਆ ਤਾਂ ਪਿਤਾ ਜੀ ਤੇ ਭਰਾ ਜੀ ਉਸੇ ਵੇਲੇ ਬੋਰਿਆਂ ਵਾਲੇ ਦੇ ਘਰ ਜਾ ਕੇ ਉਸਨੂੰ ਕਾਰਡ ਵਾਪਸ ਕਰਦਿਆਂ ਕਿਹਾ ਕਿ ਅਸੀਂ ਉਸ ਕਾਰਜ ਵਿੱਚ ਹਿੱਸਾ ਨਹੀਂ ਲਵਾਂਗੇ ਜਿੱਥੇ ਦਿਆਲ ਸਿੰਘ ਨੇ ਵੀ ਜਾਣਾ ਹੈ। ਇਹ ਖ਼ਬਰ ਸੰਤ ਪਰਤਾਪ ਸਿੰਘ ਮਸਤਾਨਾ ਜੀ ਨੂੰ ਵੀ ਲੱਗ ਗਈ ਅਤੇ ਹੋਰ ਵੀ ਕਿਸੇ ਦੇ ਜ਼ੋਰ ਦੇਣ 'ਤੇ ਇਨ੍ਹਾਂ ਨੇ ਦਿਆਲ ਸਿੰਘ ਨੂੰ ਦਿੱਤਾ ਕਾਰਡ ਵਾਪਿਸ ਮੰਗਵਾਇਆ ਤੇ ਨਾਲ ਹੀ ਕਹਿ ਦਿੱਤਾ ਕਿ "ਸ਼ਾਦੀ ਵੇਲੇ ਤੂੰ ਸ਼ਾਮਿਲ ਨਹੀਂ ਹੋ ਸਕਦਾ।"

ਸੋ ਇਸ ਗੱਲ ਦਾ ਇਹ ਅਸਰ ਹੋਇਆ ਕਿ ਕੋਈ ਵੀ ਉਸਨੂੰ ਰਾਹ ਵਿੱਚ ਮਿਲਣ 'ਤੇ ਸਤਿ ਸ੍ਰੀ ਅਕਾਲ ਬੁਲਾਉਣੋਂ ਰਹਿ ਗਿਆ ਤਾਂ ਉਸਨੇ ਕਿਸੇ ਦੇ ਹੱਥ ਸੁਨੇਹਾ ਭੇਜਿਆ ਕਿ ਮੈਂ ਬਖ਼ਸ਼ਿਸ਼ ਮੰਗਣੀ ਹੈ। ਉਸਨੂੰ ਕਹਿ ਭੇਜਿਆ ਗਿਆ ਕਿ ਪਹਿਲਾਂ ਕੁਝ ਦਿਨ ਕੇਸ ਰੱਖਕੇ ਦਸਤਾਰ ਸਿੱਧੀ ਬੰਨ੍ਹ ਕੇ ਸਾਧ-ਸੰਗਤ ਵਿੱਚ ਆਵੇ ਤੇ ਬਖ਼ਸ਼ਿਸ਼ ਮੰਗ ਕੇ ਅੰਮ੍ਰਿਤ ਛਕੇ। ਫੇਰ ਤੇਰਾ ਸਾਧ-ਸੰਗਤ ਵਿੱਚ ਮਿਲਾਪ ਹੋ ਸਕਦਾ ਹੈ। ਉਸਨੇ ਇਸੇ ਤਰ੍ਹਾਂ ਕੀਤਾ ਤੇ ਫਿਰ ਗੁਰਸਿੱਖ ਬਣਕੇ ਬਾਕੀ ਸਾਰੀ ਆਯੂ ਸਾਧ-ਸੰਗਤ ਵਿੱਚ ਢੋਲਕ ਵਜਾਉਂਦਿਆਂ, ਕੀਰਤਨ ਕਰਦਿਆਂ ਅਤੇ ਪਾਠ ਕਰਦਿਆਂ ਗੁਜ਼ਾਰੀ ਤੇ ਸੰਨ 1978 ਦੀ ਪੰਜ ਮਈ ਨੂੰ ਆਪਣੀ ਸੰਸਾਰ ਯਾਤਰਾ ਪੂਰੀ ਕਰਕੇ ਗੁਰ-ਪੁਰੀ ਸਿਧਾਰ ਗਿਆ।

ਸੋ ਪਿੱਛੇ ਮੈਂ ਲਿਖਿਆ ਹੈ ਕਿ ਸੰਨ 1954 ਦੀ ਬਸੰਤ ਦੇ ਮੇਲੇ ਦੀ ਪ੍ਰਵਾਨਗੀ ਗਰੀਬ-ਨਿਵਾਜ਼ ਜੀ ਨੇ ਸੇਠ ਫੂਲਾ ਸਿੰਘ, ਗੁਰਬਖਸ਼ ਸਿੰਘ ਦੀ ਫ਼ਰਮ ਨੂੰ ਦਿੱਤੀ ਸੀ। ਸਾਧ-ਸੰਗਤ ਵਿੱਚ ਕੀਰਤਨੀ ਜਥੇ ਦਾ ਪਿਆਰ ਉਸੇ ਤਰ੍ਹਾਂ ਸੀ ਤੇ ਰੋਜ਼ਾਨਾ ਨਿੱਤਨੇਮ ਸਮੇਂ ਸ੍ਰੀ ਸਤਿਗੁਰੂ ਜੀ ਦੇ ਰੀਕਾਰਡ ਕੀਤੇ ਉਪਦੇਸ਼, ਜੋ ਪਿਛਲੇ ਦੌਰਿਆਂ ਸਮੇਂ ਉਚਾਰਨ ਕੀਤੇ ਹੋਏ ਸਨ, ਉਹ ਸਰਵਣ ਕਰਾਉਂਦੇ ਤੇ ਇਸ ਤਰ੍ਹਾਂ ਇਹ ਸਮਾਂ ਬੀਤ ਰਿਹਾ ਸੀ ਤੇ ਸੰਨ 1954 ਵਿੱਚ ਸ੍ਰੀ ਸਤਿਗੁਰੂ ਜੀ, ਹਜ਼ੂਰੀ ਸੇਵਕ, ਰਾਗੀ ਜਥੇ ਸਮੇਤ 7 ਫ਼ਰਵਰੀ ਨੂੰ ਦਰਸ਼ਨ ਦਿੱਤੇ ਅਤੇ ਇਸ ਦੌਰੇ 'ਤੇ ਇਸ ਤੋਂ ਪਿਛਲੇ ਦੌਰੇ ਸਮੇਂ ਸ੍ਰੀ ਸਤਿਗੁਰੂ ਜੀ ਦਾ ਡੇਰਾ ਸੇਠ ਮੋਹਰ ਸਿੰਘ ਜੀ ਦੇ ਬੰਗਲੇ ਸੀ, ਫੱਯਾ ਰੋਡ ਦੇ ਕੋਲ ਨਰੇਸ਼ ਰੋਡ 'ਤੇ। ਉਹਨਾਂ ਦਿਨਾਂ ਵਿੱਚ ਮੋਟਰਾਂ ਦੀ ਆਵਾਜਾਈ ਘੱਟ ਹੋਣ ਕਰਕੇ ਸਾਧ-ਸੰਗਤ ਨੂੰ ਡੇਰੇ ਜਾ ਕੇ ਦਰਸ਼ਨ ਕਰਨ ਦੀ ਬੜੀ ਸਹੂਲਤ ਸੀ। ਡੇਰੇ ਵਿਖੇ ਸੰਗਤ 9 ਤੇ 10 ਦੇ ਦਰਮਿਆਨ ਸਵੇਰੇ ਪਹੁੰਚਦੀ। ਗਰੀਬ-ਨਿਵਾਜ਼ ਜੀ ਦੇ ਇੱਥੇ ਖੁੱਲ੍ਹੇ ਦਰਸ਼ਨ ਹੁੰਦੇ। ਉਸ ਸਮੇਂ ਸ੍ਰੀ ਸਤਿਗੁਰੂ ਜੀ ਪੁਰਾਣੇ ਸਾਧਾਂ ਦੇ ਬਚਨ ਸੁਣਾਉਂਦੇ ਦੇ ਕਦੇ-ਕਦਾਈਂ ਰਾਜਸੀ ਮਾਮਲੇ 'ਤੇ ਵੀ ਵਿਚਾਰ ਹੁੰਦੀ। ਬੜਾ ਸੋਹਣਾ ਸਮਾਂ ਲੰਘਦਾ ਤੇ ਉਸ ਸਮੇਂ ਲੰਗਰ ਦੀ ਸੇਵਾ ਭਾਈ ਲਾਲ ਸਿੰਘ ਜੀ ਕਰਦੇ ਤੇ ਉੱਥੇ ਗਏ ਹੋਏ ਸਿੱਖ ਲੰਗਰ ਤੋਂ

ਪਰਸ਼ਾਦਾ ਛਕ ਕੇ ਆਉਂਦੇ। ਸੇਠ ਮੋਹਰ ਸਿੰਘ ਜੀ ਸੇਵਾ ਦਾ ਇੱਕ ਨਮੂਨਾ ਸਨ। ਜਦ ਕਦੇ-ਕਦਾਈਂ ਗਰੀਬ-ਨਿਵਾਜ਼ ਜੀ ਦਾ ਹੁਕਮ ਹੋਣਾ ਕਿ "ਸ਼ਾਮ ਦਾ ਦੀਵਾਨ ਡੇਰੇ ਵਿਖੇ ਹੀ ਲੱਗੇਗਾ" ਤਾਂ ਸੇਠ ਜੀ ਬਿਨਾਂ ਕਿਸੇ ਨੂੰ ਆਖਿਆਂ ਸਾਰੀ ਸਫ਼ਾਈ ਕੀਰਤਨ ਵਾਲੀ ਜਗ੍ਹਾ 'ਤੇ ਆਪਣੇ ਹੱਥੀਂ ਕਰਦੇ ਤੇ ਜਦ ਕਦੀ ਉਹਨਾਂ ਨੂੰ ਆਖਣਾ,"ਸੇਠ ਜੀ ਤੁਹਾਡੇ ਕੋਲ ਐਨੇ ਨੌਕਰ ਹਨ, ਉਹਨਾਂ ਨੂੰ ਹੁਕਮ ਕਰੋ" ਤਾਂ ਹੱਸ ਕੇ ਉੱਤਰ ਦੇਣਾ ਕਿ ਇਹ ਸਮਾਂ ਕਦੇ-ਕਦਾਈਂ ਹੀ ਮਿਲਦਾ ਹੈ।

ਸੋ ਗਰੀਬ-ਨਿਵਾਜ਼ ਜੀ ਦੇ ਹਰ ਦੌਰੇ ਸਮੇਂ ਅਨੰਦ-ਕਾਰਜ ਗੁਰ ਮਰਯਾਦਾ ਅਨੁਸਾਰ ਹੁੰਦੇ ਤੇ ਸਾਧ-ਸੰਗਤ ਪ੍ਰਤੀ ਉਪਦੇਸ਼ ਵੀ ਗਰੀਬ-ਨਿਵਾਜ਼ ਜੀ ਆਪਣੇ ਪਵਿੱਤਰ ਮੁਖ਼ਾਰ-ਬਿੰਦ ਤੋਂ ਉਚਾਰਨ ਕਰਦੇ ਜੋ ਉਸ ਸਮੇਂ ਰੀਕਾਰਡ ਕੀਤੇ ਜਾਂਦੇ। ਇਸ ਦੌਰੇ ਸਮੇਂ ਸਤਿਗੁਰੂ ਜੀ ਦੇ ਨਾਲ ਪੰਡਿਤ ਗੋਪਾਲ ਸਿੰਘ ਜੀ ਵੀ ਆਏ ਸਨ (ਅਨੁਮਾਨ ਹੈ) ਤੇ ਵਾਪਿਸ ਦੇਸ਼ ਨੂੰ 20 ਫ਼ਰਵਰੀ 1954 ਨੂੰ ਪਧਾਰੇ ਸਨ (ਨੋਟ :- ਕਈ ਬਚਨ ਤੇ ਅੱਖੀਂ ਡਿੱਠੇ ਹਾਲਤ ਉਸ ਵੇਲੇ ਲਿਖਣੋਂ ਰਹਿ ਗਏ ਹਨ ਤੇ ਪਿੱਛੋਂ ਯਾਦ ਆਉਣ 'ਤੇ ਲਿਖੇ ਗਏ ਹਨ ਤੇ ਇਸ ਵਿੱਚ ਸੰਨ ਤੇ ਤਾਰੀਖ਼ਾਂ ਦਾ ਫ਼ਰਕ ਜ਼ਰੂਰ ਹੋਵੇਗਾ, ਇਸ ਲਈ ਖ਼ਿਮਾ ਦੀ ਯਾਚਨਾ ਕਰਦਾ ਹਾਂ। ਆਪਣੇ ਵੱਲੋਂ ਪੂਰੀ ਕੋਸ਼ਿਸ਼ ਕੀਤੀ ਹੈ ਕਿ ਫ਼ਰਕ ਨਾ ਪਵੇ ਪਰ ਜੀਅ ਹਮੇਸ਼ਾਂ ਭੁੱਲਣਹਾਰ ਹੈ ਤੇ ਇਕ ਕਾਮਲ ...........ਸਤਿਗੁਰੂ ਜੀ ਦੀ ਪਵਿੱਤਰ ਹਸਤੀ ਜੋ ਸਰਵਗ ਹੈ, ਉਸਦਾ ਮਿਹਰਾਂ ਭਰਿਆ ਕਰ-ਕੰਵਲ ਹੋਵੇ, ਇਹ ਸੇਵਾ ਤਦ ਹੀ ਹੋ ਸਕਦੀ ਹੈ)।

ਸੰਨ 1954 'ਚ ਦੂਜਾ ਦੌਰਾ ਸੰਤ ਫੂਲਾ ਸਿੰਘ ਦੇ ਪਰਿਵਾਰ ਦੀਆਂ ਨੂੰਹਾਂ, ਧੀਆਂ (11 ਬੀਬੀਆਂ) ਵੱਲੋਂ ਪ੍ਰਵਾਨ ਹੋਇਆ ਸੀ। ਇਹਨਾਂ ਦੀ ਬੇਨਤੀ ਨੂੰ ਪ੍ਰਵਾਨ ਕਰਕੇ ਸਹਿਤ ਹਜ਼ੂਰੀ ਜਥੇ ਸ੍ਰੀ ਸਤਿਗੁਰੂ ਜੀ ਨੇ ਬੰਕੋਕ ਦੀ ਧਰਤੀ ਨੂੰ 27 ਸਤੰਬਰ 1954 ਨੂੰ ਭਾਗ ਲਾਏ ਅਤੇ ਇਸ ਦੌਰੇ ਸਮੇਂ ਪੰਡਿਤ ਗੋਪਾਲ ਸਿੰਘ ਜੀ ਨਾਲ ਆਏ। ਰੋਜ਼ ਸਵੇਰੇ ਸ਼ਾਮ ਰਾਗੀਆਂ ਦਾ ਕੀਰਤਨ ਤੇ ਸ਼ਾਮ ਨੂੰ ਨਿੱਤਨੇਮ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਹੁੰਦਾ ਤੇ ਕਿਸੇ ਦਿਨ ਸਵੇਰੇ ਸਥਾਨਕ ਕੀਰਤਨੀ ਜਥਾ ਵਾਰੇ ਦੇ ਰੂਪ ਵਿੱਚ ਕੀਰਤਨ ਕਰਦਾ ਤੇ ਰਾਤ ਨੂੰ ਪੰਡਿਤ ਜੀ ਦਾ ਦੀਵਾਨ ਲੱਗਦਾ, ਇਹਨਾਂ ਦੇ ਦੀਵਾਨ ਵਿੱਚ ਨਾਮਧਾਰੀ ਸੰਗਤ ਤੋਂ ਬਿਨਾਂ ਦੂਜੀਆਂ ਸ਼੍ਰੇਣੀਆਂ ਦੇ ਸਰੀਰ ਵੀ ਕਾਫੀ ਗਿਣਤੀ ਵਿੱਚ ਦਰਸ਼ਨ ਦਿੰਦੇ। ਇਹ ਰੋਜ਼ ਨਵੇਂ ਤੋਂ ਨਵਾਂ ਪ੍ਰਸੰਗ ਸੁਣਾਕੇ ਸਾਧ-ਸੰਗਤ ਨੂੰ ਨਿਹਾਲ ਕਰਦੇ। ਇਸ ਤਰ੍ਹਾਂ ਇਸ ਦੌਰੇ ਸਮੇਂ ਵੀ ਸ੍ਰੀ ਸਤਿਗੁਰੂ ਜੀ ਆਪਣੇ ਪਵਿੱਤਰ ਮੁਖ਼ਾਰ-ਬਿੰਦ ਤੋਂ ਸਾਧ-ਸੰਗਤ ਪ੍ਰਤੀ ਉਪਦੇਸ਼ ਦਿੱਤੇ ਜੋ ਉਸ ਸਮੇਂ ਰੀਕਾਰਡ ਕੀਤੇ ਗਏ ਸਨ ਤੇ ਇਸ ਦੌਰੇ ਨੂੰ ਸਫ਼ਲ ਕਰਨ ਉਪਰੰਤ ਗਰੀਬ-ਨਿਵਾਜ਼ ਵਾਪਿਸ ਦੇਸ਼ 9 ਅਕਤੂਬਰ 1954 ਨੂੰ ਗਏ। ਸਾਧ-ਸੰਗਤ ਵਿੱਚ ਇਨ੍ਹਾਂ ਦਿਨਾਂ ਵਿੱਚ ਕਈ ਪਰਿਵਾਰ ਮਾਇਆ ਵਜੋਂ ਸੌਖੇ ਹੋ ਗਏ ਸਨ ਤੇ ਕੀਰਤਨ ਨਾਮ ਬਾਣੀ ਨਾਲ ਪਿਆਰ ਉਸੇ ਤਰ੍ਹਾਂ ਜਾਰੀ ਸੀ।

ਸੰਨ 1954-55 ਦਾ ਇੱਕ ਬਚਨ ਸਾਧ-ਸੰਗਤ ਦਾ ਯਾਦ ਆਉਣ 'ਤੇ ਲਿਖ



ਰਿਹਾ ਹੈ (ਸੰਨ ਦਾ ਸ਼ਾਇਦ ਫ਼ਰਕ ਹੋਵੇ)। ਸੇਠ ਤਰਲੋਕ ਸਿੰਘ, ਗੁਰਬਖਸ਼ ਸਿੰਘ ਹੁਰਾਂ ਇੱਕ ਆਪਣਾ ਬੰਗਲਾ ਸਮੁੰਦਰੀ ਤੱਟ 'ਤੇ ਬਣਵਾਇਆ ਹੋਇਆ ਸੀ ਤੇ ਗਰੀਬ-ਨਿਵਾਜ਼ ਜੀ ਜਦ ਬੰਕੋਕ ਦਰਸ਼ਨ ਦਿੰਦੇ ਤਾਂ ਕਦੇ-ਕਦਾਈਂ ਬਾਂਗਸੈਨ ਬੰਗਲੇ ਦਰਸ਼ਨ ਦੇਣ ਦੀ ਕ੍ਰਿਪਾਲਤਾ ਕਰਦੇ। ਨਾਮਧਾਰੀ ਨੌਜਵਾਨ ਜਥਾ ਸਾਲ ਵਿੱਚ ਇੱਕ-ਦੋ ਵਾਰੀ ਜ਼ਰੂਰ ਸਮੁੰਦਰ ਕਿਨਾਰੇ ਸੈਰ ਕਰਨ ਜਾਂਦਾ ਤੇ ਉੱਥੇ ਦੋ-ਤਿੰਨ ਰਾਤਾਂ ਵੀ ਗੁਜ਼ਾਰਦੇ, ਜਿਸ ਵਿੱਚ ਆਪਸ ਵਿੱਚ ਮਿਲ ਬੈਠਣਾ, ਖੇਡਣਾ, ਹੱਸਣਾ ਤੇ ਕੀਰਤਨ ਕਰਨਾ ਇਹ ਉੱਥੇ ਦਾ ਪ੍ਰੋਗਰਾਮ ਹੁੰਦਾ ਤੇ ਲੰਗਰ ਵੀ ਆਪਣਾ ਆਪ ਬਣਾ ਕੇ ਛਕਣਾ। ਇਸ ਪ੍ਰਕਾਰ ਕੀਰਤਨੀ ਜਥਾ ਪ੍ਰੋਗਰਾਮ ਬਣਾ ਕੇ ਸਮੁੰਦਰੀ ਤੱਟ ਦੀ ਸੈਰ ਕਰਨ ਲਈ ਰਵਾਨਾ ਹੋਇਆ ਤੇ ਪਹਿਲੀ ਵਾਰ ਜੱਥੇ ਦੇ ਨਾਲ ਸੰਤ ਪਰਤਾਪ ਸਿੰਘ ਜੀ ਮਸਤਾਨਾ, ਸੇਠ ਗੁਰਬਖਸ਼ ਸਿੰਘ, ਸੇਠ ਨਰੈਣ ਸਿੰਘ ਚਾਵਲਾ ਤੇ ਜਗਜੀਤ ਸਿੰਘ ਗੋਰੋਵਾੜਾ ਵੀ ਗਏ ਸਨ। ਰਾਤ ਵੇਲੇ 7 ਵਜੇ ਤੋਂ ਸਾਢੇ ਨੌਂ ਵਜੇ ਤੱਕ ਜੱਥੇ ਨੇ ਪ੍ਰੇਮ ਭਰਿਆ ਕੀਰਤਨ ਕੀਤਾ ਤੇ ਦੂਜੇ ਦਿਨ ਅੰਮ੍ਰਿਤ ਵੇਲੇ ਸਾਢੇ ਚਾਰ ਵਜੇ ਤੋਂ ਕੀਰਤਨੀ ਜਥੇ ਨੇ ਵਾਰੇ ਦੇ ਰੂਪ ਵਿੱਚ ਆਰੰਭ ਕੀਤਾ। ਇਸਦੇ ਵਿੱਚ ਉਸ ਸਮੇਂ ਇੰਨਾ ਅਨੰਦ ਸੀ ਜਿਸਨੂੰ ਕਲਮ ਰਾਹੀਂ ਬਿਆਨ ਕਰਨਾ ਅਤਿ ਕਠਿਨ ਹੈ। ਕੀਰਤਨ ਰਾਹੀਂ ਇਹ ਸ਼ਬਦ ਗਾਇਨ ਕੀਤਾ ਜਾ ਰਿਹਾ ਸੀ 'ਤੂੰ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤ ਲਹਾ' ਅਤੇ ਜਦ ਇਹ ਤੁੱਕ ਗਾਇਨ ਕੀਤੀ 'ਬਿਆ ਦਰ ਨਾਹੀਂ ਕੈ ਦਰ ਜਾਉ' ਤਾਂ ਹਰਮੋਨੀਅਮ ਵਿਚੋਂ ਇੱਕ ਐਸੀ ਰਤਿ ਰਾਹੀਂ ਇਸ ਤੁਕ ਨੂੰ ਪੜ੍ਹਿਆ ਗਿਆ ਜਿਸ ਨਾਲ ਵੈਰਾਗ ਦਾ ਹੜ੍ਹ ਆ ਗਿਆ (ਨੋਟ:- ਇਸ ਤੋਂ ਬਾਅਦ ਬੜਾ ਯਾਦ ਕਰਨ 'ਤੇ ਵੀ ਫਿਰ ਇਹ ਰੀਤ ਨਹੀਂ ਪੜ੍ਹੀ ਜਾ ਸਕੀ)। ਰੀਤ ਦੇ ਅੱਖਰ ਇਹ ਸਨ 'ਤੇਰਾ ਦਰ ਛੱਡ ਕੇ ਕਿਹੜੇ ਦਰ ਜਾਵਾਂ'। ਸਭ ਬੈਠੇ ਸਰੀਰਾਂ ਦੇ ਨੇਤਰ ਵੈਰਾਗ ਵਿੱਚ ਭਰਪੂਰ ਸਨ। ਸਾਢੇ ਸੱਤ ਭੋਗ ਪੈਣ ਤੋਂ ਬਾਅਦ ਬਾਹਰ ਬਰਾਂਡੇ ਵਿੱਚ ਮੰਜਿਆਂ 'ਤੇ ਬੈਠ ਗਏ ਤੇ ਸਾਧਾਂ ਸੰਤਾਂ ਦੇ ਪੁਰਾਣੇ ਬਚਨ ਤੇ ਸ੍ਰੀ ਸਤਿਗੁਰੂ ਜੀ ਦੀ ਯਾਦ ਵਿੱਚ ਬਚਨ ਸ਼ੁਰੂ ਹੋ ਗਏ ਤੇ ਇਸ ਸਮੇਂ ਸਭ ਨੂੰ ਭੁੱਲ ਗਿਆ ਕਿ ਸਮਾਂ ਕਿੰਨਾ ਬਤੀਤ ਹੋ ਗਿਆ ਹੈ, ਜਲ-ਪਾਣੀ ਛਕਣ ਦਾ ਧਿਆਨ ਹੀ ਨਾ ਰਿਹਾ ਹਾਲਾਂਕਿ ਲਾਂਗਰੀ ਸਿੰਘ ਦੋ-ਤਿੰਨ ਵਾਰੀ ਅਰਜ਼ ਬੇਨਤੀ ਕਰ ਗਿਆ ਸੀ। ਸੋ ਇਹ ਦੋ ਘੰਟੇ ਦਾ ਸਮਾਂ ਵੀ ਅਨੰਦ ਤੇ ਵੈਰਾਗ ਵਿੱਚ ਬੀਤਿਆ (ਇੱਕ ਖ਼ਾਸ ਨੋਟ :- ਇਸ ਬੰਗਲੇ ਵਿਖੇ ਜਦ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਨਾਲ ਹੋਰ ਸੇਵਕ ਸਿੱਖ ਤੇ ਮਾਈਆਂ ਬੀਬੀਆਂ ਵੀ ਜਾਂਦੀਆਂ ਸਨ ਤਾਂ ਉਸ ਵੇਲੇ ਕਈਆਂ ਸਰੀਰਾਂ ਨੂੰ ਉਥੇ ਪਰਦੇਸੀ ਪ੍ਰੀਤਮ ਅਕਾਲ ਪੁਰਖ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਵੀ ਹੁੰਦੇ ਰਹੇ ਸਨ)।

ਅਗਲੇ ਸਾਲ ਸੰਨ 1955 ਦੀ ਬਸੰਤ ਦਾ ਮੇਲਾ ਸੰਤ ਖਜ਼ਾਨ ਸਿੰਘ ਅਵਤਾਰ ਸਿੰਘ (ਜਸਪਾਲ ਸਟੋਰ) ਵਲੋਂ ਅਰਜ਼ ਬੇਨਤੀ ਕਰਨ 'ਤੇ ਪ੍ਰਵਾਨ ਹੋਇਆ ਸੀ। ਇਹਨਾਂ ਨੇ ਉਸ ਸਮੇਂ ਸਤਿਗੁਰੂ ਜੀ ਦੀ ਸ਼ਾਨ ਹਿਤ ਇੱਕ ਸੁੰਦਰ ਸਿੰਘਾਸਨ ਤਿਆਰ ਕਰਵਾਇਆ ਜਿਸ ਪਿੱਛੇ ਇੱਕ ਰੇਸ਼ਮੀ ਕੱਪੜੇ ਤੇ ਸੂਰਜ ਵਿੱਚੋਂ ਕਿਰਨਾਂ ਨਿਕਲ

ਰਹੀਆਂ ਵਿਖਾਈਆਂ ਗਈਆਂ ਸਨ ਤੇ ਹੋਰ ਵੀ ਬਹੁਤ ਸੁੰਦਰ ਸਜਾਵਟ ਕੀਤੀ ਹੋਈ ਸੀ। ਗਰੀਬ-ਨਿਵਾਜ਼ ਜੀ ਨੇ ਬਸੰਤ ਦੇ ਮੇਲੇ ਸਮੇਂ ਹਜ਼ੂਰੀ ਸੇਵਕਾਂ ਤੇ ਰਾਗੀ ਜੱਥੇ ਦੇ ਸਹਿਤ ਬੰਕੋਕ ਦੀ ਧਰਤੀ ਨੂੰ 27 ਜਨਵਰੀ 1955 ਨੂੰ ਭਾਗ ਲਾਏ। ਸ੍ਰੀ ਸਤਿਗੁਰੂ ਜੀ ਦਾ ਡੇਰਾ ਸੇਠ ਮੋਹਰ ਸਿੰਘ ਜੀ ਦੇ ਬੰਗਲੇ ਸੀ ਫੱਯਾ ਰੋਡ ਵਿਖੇ ਲੱਗਾ ਸੀ। ਪਿਛਲੇ ਸਾਲ 1954 ਦਾ ਇੱਕ ਬਚਨ ਲਿਖਣਾ ਭੁੱਲ ਗਿਆ ਜੋ ਇਸ ਪ੍ਰਕਾਰ ਹੈ। ਸ੍ਰੀ ਸਤਿਗੁਰੂ ਜੀ ਦੇ ਬੰਕੋਕ ਦਰਸ਼ਨ ਦੇਣ ਸਮੇਂ ਅਕਾਲੀ ਲੀਡਰ ਮਾਸਟਰ ਤਾਰਾ ਸਿੰਘ ਜੀ ਵੀ ਬੰਕੋਕ ਆਏ ਸਨ ਤੇ ਉਹ ਸ੍ਰੀ ਗੁਰੂ ਸਿੰਘ ਸਭਾ ਗੁਰਦੁਆਰੇ ਵਿਖੇ ਠਹਿਰੇ ਸਨ ਤੇ ਸੰਤ ਈਸ਼ਰ ਸਿੰਘ 'ਦਲੇਰ' ਦੇ ਪੁਰਸ਼ਾਰਥ ਨਾਲ ਉਹ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਨਾਮਧਾਰੀ ਧਰਮਸ਼ਾਲਾ ਯਾਵਾਰੱਟ ਵਿਖੇ 8-10-1954 ਨੂੰ ਆਏ ਤੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਉਨ੍ਹਾਂ ਦਾ ਜੈਕਾਰਿਆਂ ਨਾਲ ਸਵਾਗਤ ਕੀਤਾ ਗਿਆ ਤੇ ਗਰੀਬ-ਨਿਵਾਜ਼ ਜੀ ਨੇ ਉਨ੍ਹਾਂ ਨੂੰ ਆਪਣੇ ਸਿੰਘਾਸਨ ਪਾਸ ਬਿਠਾਇਆ ਸੀ।

ਗਰੀਬ-ਨਿਵਾਜ ਜੀ ਬੰਕੋਕ ਦਰਸ਼ਨ ਦੇਣ ਸਮੇਂ ਲੰਪਾਙ ਤੇ ਚੰਗਮਈ ਦੀ ਸੰਗਤ ਨੂੰ ਵੀ ਦੌਰੇ ਸਮੇਂ ਨਿਵਾਜਦੇ। ਰਾਗੀ ਜਥੇ ਦਾ ਕੀਰਤਨ, ਪੰਡਿਤ ਜੀ ਦਾ ਦੀਵਾਨ ਸਾਧ-ਸੰਗਤ ਬੜੇ ਪ੍ਰੇਮ ਨਾਲ ਆ ਕੇ ਸਰਵਣ ਕਰਦੀ ਤੇ ਰੋਜ਼ਾਨਾ ਨਿੱਤਨੇਮ ਵੇਲੇ ਵੀ ਸਾਧ-ਸੰਗਤ ਦੀ ਹਾਜ਼ਰੀ ਭਰਪੂਰ ਹੁੰਦੀ। ਬਸੰਤ ਦਿਨ 'ਤੇ ਕਵੀ ਦਰਬਾਰ ਵੀ ਹੋਇਆ ਤੇ ਇਸ ਪਰਥਾਇ ਸ੍ਰੀ ਸਤਿਗੁਰੂ ਜੀ ਨੇ ਕਵੀਆਂ ਪ੍ਰਤੀ ਖ਼ਾਸ ਉਪਦੇਸ਼ ਮੁਖ਼ਾਰ ਬਿੰਦ ਤੋਂ ਉਚਾਰਨ ਕੀਤਾ ਜੋ ਕਿ ਉਸ ਸਮੇਂ ਰੀਕਾਰਡ ਕੀਤਾ ਗਿਆ ਸੀ। ਇਸ ਤੋਂ ਬਿਨਾਂ ਹੋਰਨਾਂ ਦਿਨਾਂ ਦੇ ਉਪਦੇਸ਼ ਵੀ ਰੀਕਾਰਡ ਕੀਤੇ ਜਾਂਦੇ ਰਹੇ ਤੇ ਇਨ੍ਹਾਂ ਦਿਨਾਂ ਵਿੱਚ ਸ੍ਰੀ ਹਜ਼ੂਰ ਜੀ ਦਾ ਧਿਆਨ ਇਸ ਪਾਸੇ ਜ਼ਿਆਦਾ ਸੀ ਕਿ ਜੋ ਆਉਣ ਵਾਲੀ ਪਨੀਰੀ ਲਈ ਗੁਰਮੁਖੀ ਧਾਰਮਿਕ ਵਿੱਦਿਆ ਤੇ ਵੱਡੇ ਦੀਵਾਨਾਂ ਲਈ ਇੱਕ ਜਗ੍ਹਾ ਲਈ ਜਾਵੇ ਤੇ ਹੌਲੀ-ਹੌਲੀ ਇਸ ਦਾ ਪ੍ਰਚਾਰ ਵੀ ਵਿਚੋਂ-ਵਿਚ ਹੋ ਰਿਹਾ ਸੀ ਕਿ ਸਾਧ ਸੰਗਤ ਦੀ ਆਪਣੀ ਜਗ੍ਹਾ ਜ਼ਰੂਰ ਹੋਣੀ ਚਾਹੀਦੀ ਹੈ। ਸੋ ਇਹ ਦੌਰਾ ਵੀ ਸਫ਼ਲਤਾ-ਪੂਰਵਕ ਸੰਪੰਨ ਹੋਇਆ ਤੇ ਸ੍ਰੀ ਸਤਿਗੁਰੂ ਜੀ ਹਜ਼ੂਰੀ ਜਥੇ ਸਹਿਤ ਵਾਪਿਸ ਦੇਸ਼ 8 ਫ਼ਰਵਰੀ 1955 ਨੂੰ ਗਏ ਸਨ।

**17ਵਾਂ ਦੌਰਾ**

ਸਾਧ-ਸੰਗਤ ਦਾ ਸਮਾਂ ਇਸ ਪ੍ਰਕਾਰ ਪ੍ਰੇਮ ਭਾਵਨਾ ਨਾਲ ਬਤੀਤ ਹੋ ਰਿਹਾ ਸੀ। ਸੇਠ ਗੁਰਬਖਸ਼ ਸਿੰਘ 'ਪ੍ਰੀਤਮ' ਨੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਬੇਨਤੀ ਭੇਜੀ ਕਿ ਜੋ ਉਸਦੇ ਵੱਲੋਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਪ੍ਰਕਾਸ਼-ਉਤਸਵ ਦਿਨ ਮਨਾਉਣਾ ਹੈ, ਇਸ ਸਮੇਂ ਆਪ ਦਰਸ਼ਨ ਦੇਣ ਦੀ ਜ਼ਰੂਰ ਕ੍ਰਿਪਾਲਤਾ ਕਰੋ। ਉਸਦੀ ਇਹ ਅਰਜ਼ ਦੀ ਪ੍ਰਵਾਨਗੀ ਆਉਣ ਤੋਂ ਪਹਿਲਾਂ ਸਾਧ-ਸੰਗਤ ਵਿੱਚ ਹੋਰ ਚਾਉ ਚੜ੍ਹ ਗਿਆ। ਗਰੀਬ-ਨਿਵਾਜ਼ ਜੀ ਦੇ ਬੰਕੋਕ ਦਰਸ਼ਨ ਦੇਣ ਤੋਂ ਪਹਿਲਾਂ ਸਾਧ-ਸੰਗਤ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ 6-10-1955 ਤੋਂ ਅੰਮ੍ਰਿਤ ਵੇਲੇ ਰੋਜ਼ਾਨਾ



ਵਰਨੀਆਂ ਆਰੰਭ ਕੀਤੀਆਂ ਜੋ 15-10-1955 ਤੀਕ ਕੁੱਲ 170 ਵਰਨੀਆਂ ਕੀਤੀਆਂ ਜਾ ਚੁੱਕੀਆਂ ਸਨ ਤੇ ਸ੍ਰੀ ਸਤਿਗੁਰੂ ਜੀ ਦਾ ਪ੍ਰੋਗਰਾਮ ਬੰਕੋਕ ਏਸੇ ਦਿਨ ਰਾਤ ਦੇ 7 ਤੋਂ 8 ਵਜੇ ਦੇ ਦਰਮਿਆਨ ਪਹੁੰਚਣ ਦਾ ਸੀ। ਸਾਧ-ਸੰਗਤ ਕਾਫੀ ਗਿਣਤੀ ਵਿੱਚ ਹਵਾਈ ਅੱਡੇ 'ਤੇ ਪਹੁੰਚੀ ਹੋਈ ਸੀ ਪਰ ਕਿਸੇ ਕਾਰਣ ਗਰੀਬ-ਨਿਵਾਜ਼ ਜੀ ਇਸ ਸਮੇਂ ਹਵਾਈ ਜਹਾਜ਼ 'ਤੇ ਨਾ ਆਏ ਤੇ ਸੰਗਤ ਨਿਰਾਸ਼ ਹੋ ਕੇ ਵਾਪਿਸ ਆਪਣੇ ਘਰਾਂ ਨੂੰ ਚਲੀ ਗਈ। ਉਸੇ ਰਾਤ ਡੇਢ ਵਜੇ ਦੇ ਕਰੀਬ ਸੇਠ ਗੁਰਬਖਸ਼ ਸਿੰਘ ਜੀ ਦੇ ਘਰ ਦਾ ਟੈਲੀਫ਼ੋਨ ਖੜਕਿਆ ਕਿ 'ਸ੍ਰੀ ਸਤਿਗੁਰੂ ਜੀ ਆਪਣੇ ਹਜ਼ੂਰੀ ਜਥੇ ਸਹਿਤ ਹਵਾਈ ਜਹਾਜ਼ ਰਾਹੀਂ ਪਹੁੰਚ ਗਏ ਹਨ ਤੇ ਹਵਾਈ ਅੱਡੇ 'ਤੇ ਕੋਈ ਨਾਮਧਾਰੀ ਵੀਰ ਨਹੀਂ ਪਹੁੰਚਿਆ ਹੋਇਆ। ਸੋ ਉਸ ਵੇਲੇ ਸੰਫ਼ੈਙ ਰਹਿੰਦੇ ਹੋਰ ਦੋ-ਤਿੰਨ ਘਰਾਂ ਤੋਂ ਸਿੱਖ ਝੱਟ ਪਟ ਤਿਆਰ ਹੋ ਕੇ ਹਵਾਈ ਅੱਡੇ 'ਤੇ ਪਹੁੰਚੇ ਤੇ ਇਹ ਟੈਲੀਫ਼ੋਨ ਕਰਨ ਵਾਲਾ ਸ. ਜਸਵੰਤ ਸਿੰਘ ਸੇਠੀ (ਰਾਧਾ ਸਵਾਮੀ) ਆਪਣੇ ਕਿਸੇ ਰਿਸ਼ਤੇਦਾਰ ਨੂੰ ਲੈਣ ਗਿਆ ਹੋਇਆ ਸੀ।

ਸੋ ਗਰੀਬ-ਨਿਵਾਜ਼ ਜੀ ਸੀ ਫੱਯਾ ਬੰਗਲੇ ਪਹੁੰਚ ਕੇ ਹੁਕਮ ਕੀਤਾ ਕਿ ਸਭ ਸੰਗਤਾਂ ਨੂੰ ਖ਼ਬਰ ਭੇਜ ਦਿਉ ਕਿ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਡੇਰੇ ਵਿਖੇ ਹੀ ਹੋਵੇਗਾ। ਸੰਗਤ ਨੇ ਕਾਫੀ ਗਿਣਤੀ ਵਿੱਚ ਅੰਮ੍ਰਿਤ ਵੇਲੇ ਕੀਰਤਨ ਵਿੱਚ ਪਹੁੰਚਕੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ ਤੇ ਖ਼ੁਸ਼ੀਆਂ ਪ੍ਰਾਪਤ ਕੀਤੀਆਂ। (ਨੋਟ:- ਸ੍ਰੀ ਸਤਿਗੁਰੂ ਜੀ B. O. A. C. ਦੇ ਹਵਾਈ ਜਹਾਜ਼ ਰਾਹੀਂ ਪਹੁੰਚੇ ਸਨ) ਸ਼ਾਮ ਦਾ ਦੀਵਾਨ ਨਾਮਧਾਰੀ ਧਰਮਸ਼ਾਲਾ ਯਾਵਾਰੱਟ ਵਿਖੇ ਸੀ ਤੇ ਇਸ ਵੇਲੇ ਸੰਗਤ ਦੀ ਹਾਜ਼ਰੀ ਕਾਫੀ ਸੀ। ਦੂਜੇ ਦਿਨ 17-10-1955 ਨੂੰ ਅੰਮ੍ਰਿਤ ਵੇਲੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸਾਧ-ਸੰਗਤ ਨੇ 41 ਵਰਨੀਆਂ ਕਰਕੇ ਇਹਨਾਂ ਦਾ ਭੋਗ ਪਾਇਆ ਜੋ ਕੁਲ ਜੋੜ 211 ਵਰਨੀਆਂ ਕੀਤੀਆਂ ਗਈਆਂ (ਨੋਟ:- ਇਹ ਚੌਪਈ ਦੀਆਂ ਵਰਨੀਆਂ ਸਨ)। 18-10-1955 ਨੂੰ ਅੰਮ੍ਰਿਤ ਵੇਲੇ ਸਾਢੇ ਤਿੰਨ ਵਜੇ ਸਾਧ-ਸੰਗਤ ਵੱਲੋਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨਮਿਤ 51 ਵਰਨੀਆਂ ਚੌਪਈ ਦੀਆਂ ਤੇ ਇੱਕ ਵਰਨੀ ਭਜਨ ਦੀ ਕਰਕੇ 5 ਵਜੇ ਭੋਗ ਪਾਇਆ ਤੇ ਫਿਰ ਇਸ ਤੋਂ ਬਾਅਦ ਵਾਰੇ ਦੇ ਰੂਪ ਵਿੱਚ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਹੋਇਆ। ਇਸ ਵੇਲੇ ਗਰੀਬ-ਨਿਵਾਜ਼ ਜੀ ਵੀ ਕੀਰਤਨ ਵਿੱਚ ਬਖ਼ਸ਼ਿਸ਼ ਕੀਤੀ। ਦੁਪਹਿਰ ਦਾ ਲੰਗਰ ਡੇਰੇ ਵਿਖੇ ਸੀ। ਸ਼ਾਮ ਦੇ ਦੀਵਾਨ ਸਮੇਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨਮਿਤ 41 ਪਾਠਾਂ ਦੇ ਭੋਗ ਪਾਏ ਗਏ ਤੇ ਉਪਰੰਤ ਸਥਾਨਕ ਕਵੀਆਂ ਵੱਲੋਂ ਕਵੀ ਦਰਬਾਰ ਕੀਤਾ ਗਿਆ। ਇਸ ਦਿਵਸ 'ਤੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਜੀਵਨੀ 'ਤੇ ਰੌਸ਼ਨੀ ਪਾਉਂਦਿਆਂ ਸਾਧ-ਸੰਗਤ ਪ੍ਰਤੀ ਸ਼ੁੱਭ ਉਪਦੇਸ਼ ਦਿੱਤੇ ਜੋ ਉਸ ਸਮੇਂ ਰੀਕਾਰਡ ਕੀਤੇ ਗਏ। ਇਸ ਸਮੇਂ ਇੰਦਰ ਦੇਵਤਾ ਨੇ ਵੀ ਹਾਜ਼ਰੀ ਭਰੀ। ਬਰਸਾਤ ਹੋਣ 'ਤੇ ਸਤਿਗੁਰੂ ਜੀ ਨੇ ਫੁਰਮਾਇਆ ਕਿ "ਇਹ ਸ਼ੁਭ ਦਿਨ ਸਫ਼ਲ ਹੋਇਆ ਹੈ।" ਗਰੀਬ-ਨਿਵਾਜ਼ ਦੀ ਹਜ਼ੂਰੀ ਵਿੱਚ ਮਾਈਆਂ ਬੀਬੀਆਂ ਨੇ 21-10-1955 ਨੂੰ ਅੰਮ੍ਰਿਤ ਵੇਲੇ 5 ਵਰਨੀਆਂ ਦੇਹ ਅਰੋਗਤਾ ਅਤੇ ਸੁਖਨਾ ਦੀਆਂ ਤੇ ਇੱਕ ਵਰਨੀ ਸ੍ਰੀ

ਸਤਿਗੁਰੂ ਹਰੀ ਸਿੰਘ ਜੀ ਦੇ ਨਮਿਤ ਕੀਤੀ ਸੀ ਤੇ ਇਸ ਦੌਰੇ ਸਮੇਂ 23-10-55 ਨੂੰ ਦੋ ਅਨੰਦ ਕਾਰਜ ਸੀ ਫੱਯਾ ਬੰਗਲੇ ਵਿਖੇ ਹੋਏ ਤੇ ਗਰੀਬ-ਨਿਵਾਜ਼ ਜੀ ਵਾਪਿਸ ਦੇਸ਼ ਹਜ਼ੂਰੀ ਜੱਥੇ ਤੇ ਸੇਵਕਾਂ ਸਹਿਤ ਬੰਕੋਕ ਤੋਂ 24-10-1955 ਨੂੰ B. O. A. C. ਦੇ ਹਵਾਈ ਜਹਾਜ਼ 'ਤੇ ਪਧਾਰੇ। ਇਸ ਪ੍ਰਕਾਰ ਇਹ ਦੌਰਾ ਭਲੀ ਪ੍ਰਕਾਰ ਯਾਦਾਂ ਭਰਿਆ ਸਫ਼ਲ ਸੰਪੂਰਨ ਹੋਇਆ।

ਆਉਂਦੇ ਸਾਲ 1956 ਦੀ ਬਸੰਤ ਮੇਲੇ ਦੀ ਅਰਜ਼ ਬੇਨਤੀ ਮਾਈਆਂ ਦੀ ਸੰਗਤ ਨੇ ਕੀਤੀ ਹੋਈ ਸੀ ਜਿਸਨੂੰ ਸਤਿਗੁਰੂ ਜੀ ਨੇ ਪ੍ਰਵਾਨਗੀ ਦਿੱਤੀ ਹੋਈ ਸੀ। ਉਸ ਲਈ ਸਾਧ-ਸੰਗਤ ਦੇ ਮਨ ਵਿੱਚ ਫਿਰ ਦਰਸ਼ਨਾਂ ਦਾ ਚਾਉ ਸੀ ਕਿਉਂਕਿ ਤਿੰਨ-ਚਾਰ ਮਹੀਨਿਆਂ ਤੱਕ ਫਿਰ ਦਰਸ਼ਨ ਹੋਣ ਦੀ ਆਸ ਸੀ। ਇਨ੍ਹਾਂ ਦਿਨਾਂ ਵਿੱਚ ਕਈ ਘਰਾਂ ਵਿੱਚ T. V. ਆ ਗਏ ਹੋਏ ਸਨ। ਪਿਛਲੇ ਦੌਰੇ ਸਮੇਂ ਇਸ ਬਾਰੇ ਆਪ ਨੇ ਉਪਦੇਸ਼ਾਂ ਵਿੱਚ ਵੀ ਬਚਨ ਵੀ ਕੀਤਾ ਸੀ। ਫ਼ਰਵਰੀ 1956 ਦੇ ਸ਼ੁਰੂ ਵਿੱਚ ਸੰਤ ਪਰਤਾਪ ਸਿੰਘ ਜੀ ਮਸਤਾਨਾ ਆਪਣੇ ਕਿਸੇ ਨਿੱਜੀ ਵਿਹਾਰ ਲਈ ਦੇਸ਼ ਗਏ ਸਨ ਤੇ ਉਨ੍ਹਾਂ ਨੂੰ ਹਵਾਈ ਜਹਾਜ਼ 'ਤੇ ਚੜ੍ਹਾਉਣ ਤੋਂ ਬਾਅਦ ਵਾਪਿਸ ਆਉਂਦਿਆਂ ਉਨ੍ਹਾਂ ਦੇ ਲੜਕੇ ਕਪੂਰ ਸਿੰਘ ਰਾਹੀਂ ਇੱਕ ਹਾਦਸਾ ਹੋ ਗਿਆ। ਉਨ੍ਹਾਂ ਦੀ ਮੋਟਰ ਥੱਲੇ ਇੱਕ ਥਾਈ ਸਰੀਰ ਆਉਣ ਕਾਰਨ ਉਹ ਚੜ੍ਹਾਈ ਕਰ ਗਿਆ ਤੇ ਬੜੀ ਮੁਸ਼ਕਿਲ ਰਾਤ ਨੂੰ 1 ਤੋਂ 2 ਵਜੇ ਤੋਂ ਬਾਅਦ ਜ਼ਮਾਨਤ ਹੋਣ 'ਤੇ ਉਸਦੀ ਰਿਹਾਈ ਹੋਈ।

18ਵਾਂ ਦੌਰਾ :

ਉਨ੍ਹਾਂ ਦਿਨਾਂ ਵਿੱਚ ਸਤਿਗੁਰੂ ਜੀ ਦੇ ਦਰਸ਼ਨ ਨਮਿਤ ਰੋਜ਼ ਸਵੇਰੇ ਵਰਨੀ ਹੁੰਦੀ ਸੀ ਤੇ ਗਰੀਬ-ਨਿਵਾਜ਼ ਜੀ ਇਸ ਦੌਰੇ ਸਮੇਂ 4-2-1956 ਨੂੰ ਦਰਸ਼ਨ ਦਿੱਤੇ ਅਤੇ ਆਪ ਜੀ ਦੇ ਨਾਲ ਹਜ਼ੂਰੀ ਸੇਵਕ ਅਤੇ ਹਜ਼ੂਰੀ ਰਾਗੀ ਜਥਾ ਅਤੇ ਪੰ. ਗੋਪਾਲ ਸਿੰਘ ਜੀ ਵੀ ਨਾਲ ਆਏ ਸਨ। ਕਪੂਰ ਸਿੰਘ ਨੇ ਆਪਣੀ ਕਸ਼ਟ ਦੀ ਨਵਿਰਤੀ ਲਈ ਬੇਨਤੀ ਕੀਤੀ ਤਾਂ ਉਸ ਪਰਥਾਇ ਜੋ ਬਚਨ ਸ੍ਰੀ ਸਤਿਗੁਰੂ ਜੀ ਫੁਰਮਾਇਆ ਤਾਂ ਕੁਝ ਚਿਰ ਬਾਅਦ ਉਸ ਉਤੇ ਆਈ ਇਹ ਤਕਲੀਫ਼ ਦੂਰ ਹੋ ਗਈ ਸੀ ਤੇ ਇਸ ਬਾਰੇ 6-2-1956 ਦੇ ਉਪਦੇਸ਼ ਵਿੱਚ ਕੁਝ ਸ਼ਬਦ ਰਿਕਾਰਡ ਵੀ ਕੀਤੇ ਹੋਏ ਹਨ ਤੇ ਸੰਤ ਪਰਤਾਪ ਸਿੰਘ ਜੀ ਮਸਤਾਨਾ ਵੀ ਥੋੜ੍ਹੇ ਦਿਨਾਂ ਬਾਅਦ ਹੀ ਦੇਸ਼ ਤੋਂ ਵਾਪਿਸ ਆ ਗਏ ਸਨ।

ਇਸ ਦੌਰੇ ਸਮੇਂ ਗਰੀਬ-ਨਿਵਾਜ਼ ਜੀ ਲੰਪਾਙ ਅਤੇ ਚੰਗਮਈ ਦੀ ਸੰਗਤ ਨੂੰ ਉੱਥੇ ਜਾ ਕੇ ਦਰਸ਼ਨ ਦਿੱਤੇ ਤੇ ਇਨ੍ਹਾਂ ਸਤਰਾਂ ਦਾ ਲੇਖਕ ਇਕਬਾਲ ਸਿੰਘ ਮਨਚੰਦਾ ਅਤੇ ਗੁਰਬਖਸ਼ ਸਿੰਘ 'ਹੰਸ' ਵੀ ਨਾਲ ਗਏ ਸਨ। ਲੰਪਾਙ ਪਹੁੰਚਦਿਆਂ ਹੀ ਇਹ ਖ਼ਬਰ ਮਿਲੀ ਕਿ ਗੰਗਾ ਸਿੰਘ ਨਰੂਲਾ (ਸੰਤ ਇੰਦਰ ਸਿੰਘ ਦਾ ਵੱਡਾ ਭਰਾ) ਚੰਗਮਈ ਵਿਖੇ ਸਖ਼ਤ ਬਿਮਾਰ ਹੈ ਤੇ ਸ੍ਰੀ ਹਜ਼ੂਰ ਦੇ ਦਰਸ਼ਨ ਦੀ ਮੰਗ ਕਰ ਰਿਹਾ ਹੈ। ਪਤਾ ਨਹੀਂ ਕਿਹੜੇ ਵੇਲੇ ਸਵਾਸ ਖ਼ਤਮ ਹੋ ਜਾਣ ਪਰ ਗਰੀਬ ਨਿਵਾਜ਼ ਜੀ ਹੁਕਮ ਕੀਤਾ ਕਿ ਬਣੇ ਪ੍ਰੋਗਰਾਮ ਅਨੁਸਾਰ ਭਲਕੇ ਉੱਥੇ ਪਹੁੰਚਣਾ ਹੈ। ਲੰਪਾਙ ਵਿਖੇ ਦੋ ਦੀਵਾਨ (ਇੱਕ ਉਸ ਦਿਨ ਸ਼ਾਮ ਅਤੇ ਦੂਜਾ ਦੂਸਰੇ ਦਿਨ ਸਵੇਰ ਦਾ) ਨਿਯਤ ਕੀਤੇ ਹੋਏ ਹਨ ਤੇ ਇਸੇ ਪ੍ਰਕਾਰ



ਦੀਨ ਦਿਆਲ ਜੀ ਦੂਜੇ ਦਿਨ ਦੁਪਹਿਰ ਦੀ ਗੱਡੀ ਤੇ ਚੜ੍ਹਕੇ ਲੰਪਾਙ ਤੇ ਚੰਗਮਈ ਪਹੁੰਚੇ ਸਨ (ਨੋਟ:- ਉਨ੍ਹਾਂ ਦਿਨਾਂ ਵਿੱਚ ਲੰਪਾਙ ਤੋਂ ਚੰਗਮਈ ਜਾਣ ਵਾਲੀ ਸੜਕ ਕੋਈ ਨਹੀਂ ਸੀ, ਕੇਵਲ ਗੱਡੀ ਦੇ ਰਸਤੇ ਜਾਂਦਿਆਂ ਚਾਰ-ਸਾਢੇ ਚਾਰ ਘੰਟੇ ਸਮਾਂ ਲੱਗਦਾ ਸੀ)। ਸਟੇਸ਼ਨ 'ਤੇ ਉੱਤਰਦਿਆਂ ਹੀ ਕਾਰ ਵਿੱਚ ਬੈਠਕੇ ਸਿੱਧਾ ਗੰਗਾ ਸਿੰਘ ਨਰੂਲਾ ਨੂੰ ਦਰਸ਼ਨ ਦਿੱਤੇ, ਉਪਰੰਤ 10-15 ਮਿੰਟ ਬਾਅਦ ਹੀ ਆਪਣੀ ਸੰਸਾਰ ਯਾਤਰਾ ਪੂਰੀ ਕਰਕੇ 11-2-1956 ਨੂੰ ਅਕਾਲ ਚਲਾਣਾ ਕਰ ਗਿਆ ਤੇ ਉਸਦੀ ਇਹ ਦਰਸ਼ਨ ਕਰਨ ਦੀ ਆਖ਼ਰੀ ਮੰਗ ਪੂਰੀ ਹੋਈ।

ਇਨ੍ਹਾਂ ਦਿਨਾਂ ਵਿੱਚ ਸ੍ਰੀ ਸਤਿਗੁਰੂ ਜੀ ਦੇ ਨਾਲ ਸੰਤ ਨਿਧਾਨ ਸਿੰਘ 'ਆਲਿਮ' ਵੀ ਆਏ ਸਨ। ਇਸ ਵਾਰੀ ਬਸੰਤ ਦਿਵਸ 15-2-1956 ਨੂੰ ਮਨਾਇਆ ਗਿਆ ਤੇ ਸੀ ਫੱਯਾ ਬੰਗਲੇ ਵਿਖੇ ਅਨੰਦ ਕਾਰਜ ਵੀ ਹੋਏ। ਇਸ ਸਮੇਂ ਸੰਤ ਨਿਧਾਨ ਸਿੰਘ 'ਆਲਿਮ' ਨੇ ਹਵਨ ਅਤੇ ਅਨੰਦ ਦੀ ਮਰਿਆਦਾ 'ਤੇ ਰੌਸ਼ਨੀ ਪਾਈ। ਇਸ ਦਿਨ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸਥਾਨਕ ਕੀਰਤਨੀ ਜੱਥੇ ਨੇ ਵਾਰੇ ਦੇ ਰੂਪ ਵਿੱਚ ਕੀਤਾ। ਇਸ ਦੌਰੇ ਸਮੇਂ ਸ੍ਰੀ ਸਤਿਗੁਰੂ ਜੀ ਨਾਮਧਾਰੀ ਇਤਿਹਾਸ ਦਾ ਗ੍ਰੰਥ ਜੋ ਭਾਈ ਸੰਤੋਖ ਸਿੰਘ ਨੇ ਲਿਖਿਆ ਹੈ, ਉਹ ਟਾਈਪ ਕੀਤਾ ਹੋਇਆ ਸਹਿਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਸਨ, ਨਾਲ ਲਿਆਏ ਸਨ। ਇਸ ਵਿੱਚੋਂ ਕਥਾ ਤੋਂ ਪਹਿਲਾਂ ਰੋਜ਼ ਹੁਕਮਨਾਮੇ ਸੰਤ ਦਿਆਲ ਸਿੰਘ ਜੀ ਪੜ੍ਹ ਕੇ ਸੁਣਾਉਂਦੇ ਸਨ ਤੇ ਉਸ ਤੋਂ ਬਾਅਦ ਗਰੀਬ ਨਿਵਾਜ਼ ਉਪਦੇਸ਼ ਦਿੰਦੇ ਸਨ। ਇਸ ਪ੍ਰਕਾਰ ਇਸ ਦੌਰੇ ਦੀ ਸਮਾਪਤੀ ਕਰਕੇ ਸ੍ਰੀ ਸਤਿਗੁਰੂ ਜੀ ਸਹਿਤ ਹਜ਼ੂਰੀ ਜਥੇ ਤੇ ਸੇਵਕਾਂ ਦੇ ਵਾਪਿਸ ਦੇਸ਼ 18-2-1956 ਨੂੰ ਗਏ ਸਨ। ਸਾਧ-ਸੰਗਤ ਵਿੱਚ ਰੋਜ਼ ਦਾ ਨਿੱਤਨੇਮ ਅਤੇ ਮਿਥੇ ਦੀਵਾਨ ਇਸੇ ਤਰ੍ਹਾਂ ਲੱਗਦੇ ਰਹੇ ਪਰ ਇਨ੍ਹਾਂ ਦਿਨਾਂ ਵਿੱਚ ਸੰਤ ਦਿਆਲ ਸਿੰਘ ਦੇ ਖ਼ਿਲਾਫ਼ ਚਰਚਾ ਛਿੜੀ ਕਿ ਉਸਦਾ ਸੰਬੰਧ ਇੱਕ ਬੀਬੀ ਨਾਲ ਜੁੜ ਰਿਹਾ ਜੋ ਕਿ ਪਹਿਲਾਂ ਕਈ ਸਾਲਾਂ ਤੋਂ ਸ਼ਾਦੀ-ਸ਼ੁਦਾ ਸੀ ਤੇ ਇਸਦੇ ਘਰ ਸੰਤਾਨ ਵੀ ਸੀ। ਇਸਦਾ ਆਪਣੇ ਪਤੀ ਨਾਲ ਅਜੋੜ ਹੋਣ 'ਤੇ ਬਹੁਤ ਸਾਲਾਂ ਤੋਂ ਵੱਖ-ਵੱਖ ਰਹਿੰਦੇ ਸਨ। ਸ੍ਰੀ ਸਤਿਗੁਰੂ ਜੀ ਨੇ ਵੀ ਇਨ੍ਹਾਂ ਨੂੰ ਜੋੜਣ ਦੀ ਕੋਸ਼ਿਸ਼ ਕੀਤੀ ਸੀ ਪਰ ਲੜਕੇ ਨੇ ਇਸਨੂੰ ਘਰ ਵਸਾਉਣ ਤੋਂ ਇਨਕਾਰ ਕਰ ਦਿੱਤਾ ਸੀ।

ਇਨ੍ਹਾਂ ਦਿਨਾਂ ਵਿੱਚ ਸੰਤ ਦਿਆਲ ਸਿੰਘ ਆਪਣੇ ਚਾਚੇ ਦੇ ਘਰ ਦੁਪਹਿਰ ਦਾ ਪਰਸ਼ਾਦਾ ਰੋਜ਼ ਛਕਦਾ ਸੀ ਤੇ ਚਰਚਾ ਬਹੁਤੀ ਹੋਣ ਕਰਕੇ ਤੇ ਕੁਝ ਲੜਕੀ ਦੇ ਦੂਰੋਂ ਰਿਸ਼ਤੇਦਾਰਾਂ ਦੀ ਖ਼ਿਲਾਫ਼ਤ ਹੋਣ ਕਰਕੇ ਸੰਤ ਦਿਆਲ ਸਿੰਘ ਨੇ ਧਰਮਸ਼ਾਲਾ ਜਾਣਾ ਛੱਡ ਦਿੱਤਾ ਤੇ ਸੰਤ ਕਿਰਪਾਲ ਸਿੰਘ ਮਨਚੰਦਾ ਨੇ ਧਰਮਸ਼ਾਲਾ ਜ਼ਰੂਰ ਜਾਣਾ ਪਰ ਉੱਥੇ ਜਾ ਕੇ ਵਾਜਾ ਵਜਾਉਣਾ ਛੱਡ ਦਿੱਤਾ ਕਿਉਂਕਿ ਕੀਰਤਨ ਕਰਨ ਵਾਲੇ ਚੋਖੇ ਵਿੱਚੋ ਵਿੱਚ ਇਸ ਦੇ ਬਰਖ਼ਿਲਾਫ਼ ਸਨ ਕਿ ਸੰਤ ਦਿਆਲ ਸਿੰਘ ਰੋਜ਼ ਇਹਨਾਂ ਦੇ ਘਰ ਆਉਂਦਾ ਤੇ ਪਰਸ਼ਾਦਾ ਛਕਦਾ ਸੀ। ਉਸ ਸਮੇਂ ਕੀਰਤਨ ਸਮੇਂ ਹਰਮੋਨੀਅਮ ਸੰਤ ਗੁਰਬਖਸ਼ ਸਿੰਘ ਵਜਾਉਂਦਾ ਤੇ ਢੋਲਕ ਦਾ ਸਾਥ ਕਪੂਰ ਸਿੰਘ ਗੋਰੋਵਾੜਾ ਕਰਦਾ ਤੇ ਇਸ ਸਮੇਂ ਇਹ ਵੀ

ਡਰ ਪੈ ਰਿਹਾ ਸੀ ਕਿ ਕਈ ਸਰੀਰ ਇਕੱਠੇ ਹੋ ਕੇ ਸੰਤ ਦਿਆਲ ਸਿੰਘ ਦੀ ਮਾਰ-ਕੁਟਾਈ ਨਾ ਕਰਨ ਪਰ ਉਸਨੇ ਇਸਦਾ ਪਹਿਲਾਂ ਹੀ ਬੰਦੋਬਸਤ ਕਰ ਰੱਖਿਆ ਸੀ ਤੇ ਇਕੱਲੇ-ਦੁਕੱਲੇ ਲਈ ਉਸਦਾ ਆਪਣਾ ਸਰੀਰ ਬੜਾ ਤਕੜਾ ਸੀ।

ਕਾਫੀ ਸਮਾਂ ਲੰਘ ਗਿਆ ਜਦ ਫੇਰ ਸ੍ਰੀ ਸਤਿਗੁਰੂ ਜੀ ਨੇ ਸੇਠ ਤਰਲੋਕ ਸਿੰਘ ਦੀ ਅਰਜ਼ ਨੂੰ ਪ੍ਰਵਾਨ ਕਰਦਿਆਂ 11 ਅਕਤੂਬਰ 1956 ਨੂੰ ਦਰਸ਼ਨ ਦਿੱਤੇ। ਇਹ ਮਾਮਲਾ ਫੇਰ ਸਤਿਗੁਰੂ ਜੀ ਦੀ ਮੇਹਰਿ ਨਿਗਾਹ ਹੇਠ ਆਇਆ ਤਾਂ ਉਨ੍ਹਾਂ ਸਭ ਨੂੰ ਝਾੜਿਆ ਤੇ ਹੁਕਮ ਕੀਤਾ ਕਿ ਤੁਸੀਂ ਇਸ ਵਿਚ ਐਵੇਂ ਦਖ਼ਲ ਦੇ ਰਹੇ ਹੋ ਜਦ ਕਿ ਲੜਕੀ ਦਾ ਪਤੀ ਉਸਨੂੰ ਘਰ ਵਸਾਉਣ ਲਈ ਤਿਆਰ ਨਹੀਂ ਹੈ। ਸੋ ਫਿਰ ਉਸ ਤੋਂ ਬਾਅਦ ਸੰਤ ਦਿਆਲ ਸਿੰਘ ਨੇ ਉਸ ਬੀਬੀ ਦੇ ਨਾਲ ਅਰਦਾਸਾ ਕਰਾ ਲਿਆ ਜਿਸ ਵਿੱਚ ਲੜਕੀ ਦਾ ਆਪਣਾ ਭਰਾ ਪੂਰਾ ਰਜ਼ਾਮੰਦ ਸੀ ਤੇ ਅੱਜ ਇਹ ਪਰਿਵਾਰ ਰਾਜ਼ੀ-ਖੁਸ਼ੀ ਪ੍ਰਫੁੱਲਿਤ ਹੋ ਕੇ ਬੰਕੋਕ ਤੋਂ 25 ਮੀਲ ਦੀ ਦੂਰੀ 'ਤੇ ਪਾਕਨੰਮ ਵਿਖੇ ਰਹਿ ਰਿਹਾ ਸਤਿਗੁਰੂ ਜੀ ਦਾ ਚਰਨ ਸੇਵਕ ਹੈ।

## 19ਵਾਂ ਦੌਰਾ (11 ਤੋਂ 17 ਅਕਤੂਬਰ 1956)

ਗਰੀਬ-ਨਿਵਾਜ਼ ਜੀ ਦੇ ਇਸ ਦੌਰੇ ਸਮੇਂ ਦਰਸ਼ਨ ਦੇਣ ਤੋਂ ਪਹਿਲਾਂ ਸਾਧ-ਸੰਗਤ ਨੇ ਰੋਜ਼ਾਨਾ ਅੰਮ੍ਰਿਤ ਵੇਲੇ ਨਿੱਤਨੇਮ (ਜਪ-ਪ੍ਰਯੋਗ) 30-8-1956 ਨੂੰ 5 ਤੋਂ 6 ਵਜੇ ਤੱਕ ਆਰੰਭ ਕੀਤਾ ਤੇ ਇਹ ਨਾਮ-ਸਿਮਰਨ ਜਪ-ਪ੍ਰਯੋਗ ਲਗਾਤਾਰ ਉਨਾ ਚਿਰ ਚੱਲਦਾ ਰਿਹਾ ਜਿੰਨਾ ਚਿਰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਬੰਕੋਕ ਵਿਚ ਨਹੀਂ ਹੋਏ ਤੇ ਦਰਸ਼ਨ ਹੋਣ 'ਤੇ ਦੂਸਰੇ ਦਿਨ ਸਵੇਰੇ ਅੰਮ੍ਰਿਤ ਵੇਲੇ 12-10-1956 ਨੂੰ ਸ੍ਰੀ ਹਜ਼ੂਰ ਜੀ ਦੀ ਹਜ਼ੂਰੀ ਵਿੱਚ ਨਾਮਧਾਰੀ ਧਰਮਸ਼ਾਲਾ ਵਿਖੇ ਇਸ ਪ੍ਰਯੋਗ ਦਾ ਭੋਗ ਪਿਆ ਤੇ ਇਸ ਸਮੇਂ 21 ਸਧਾਰਨ ਪਾਠਾਂ ਦੇ ਭੋਗ ਵੀ ਪਾਏ ਗਏ (ਨੋਟ :- ਇਸ ਦਿਨ ਗਰੀਬ-ਨਿਵਾਜ਼, ਠੰਢੀ ਮੂਰਤ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਪ੍ਰਕਾਸ਼ ਉਤਸਵ ਸੀ) ਤੇ ਇਸ ਦਿਨ ਸ਼ਾਮ ਦੇ ਦੀਵਾਨ ਸਮੇਂ ਅੱਜ ਦੇ ਇਸ ਪਵਿੱਤਰ ਦਿਹਾੜੇ 'ਤੇ ਸਾਧ-ਸੰਗਤ ਪ੍ਰਤੀ ਸ਼ੁਭ ਉਪਦੇਸ਼ ਦੇ ਕੇ ਨਿਵਾਜਿਆ ਅਤੇ ਇਹ ਉਪਦੇਸ਼ ਉਸ ਸਮੇਂ ਰਿਕਾਰਡ ਕੀਤੇ ਗਏ। ਸਾਧ-ਸੰਗਤ ਵਿੱਚ ਦੋ ਵੇਲੇ ਦਾ ਕੀਰਤਨ ਅਤੇ ਨਿੱਤਨੇਮ ਵੇਲੇ ਸਾਧ-ਸੰਗਤ ਸਤਿਗੁਰੂ ਜੀ ਦੇ ਚਰਨ ਪਰਸਦੀ ਤੇ ਕਈ ਸਰੀਰ ਡੇਰੇ ਵਿਖੇ ਜਾ ਕੇ ਵੀ ਦਰਸ਼ਨ ਕਰਦੇ ਅਤੇ ਆਪਣਾ ਜਨਮ ਸਫ਼ਲਾ ਕਰਦੇ। ਗਰੀਬ-ਨਿਵਾਜ਼ ਜੀ ਇਸ ਦੌਰੇ ਸਮੇਂ ਥੋੜ੍ਹੇ ਦਿਨ ਦਰਸ਼ਨ ਦਿੱਤੇ ਤੇ ਵਾਪਿਸ ਦੇਸ਼ 17 ਅਕਤੂਬਰ 1956 ਨੂੰ ਗਏ ਸਨ।

## 20ਵਾਂ ਦੌਰਾ (27 ਜਨਵਰੀ ਤੋਂ 9 ਫ਼ਰਵਰੀ 1957)

ਇਸ ਦੌਰੇ ਤੋਂ ਬਾਅਦ 1957 ਦੀ ਬਸੰਤ ਦੇ ਮੇਲੇ ਲਈ ਨਾਮਧਾਰੀ ਜਥੇ ਦੇ 16 ਸਰੀਰਾਂ ਦੀ ਅਰਜ਼ ਪ੍ਰਵਾਨ ਕੀਤੀ ਗਈ ਸੀ। ਇਸ ਲਈ ਦੁਬਾਰਾ ਇਨ੍ਹਾਂ ਜਥੇ ਵਾਲਿਆਂ ਨੇ ਮਿਲਕੇ ਅਰਦਾਸ ਰਾਹੀਂ ਬੇਨਤੀ ਲਿਖ ਭੇਜੀ ਕਿ ਬੰਕੋਕ ਵਿਖੇ ਦਰਸ਼ਨ ਦੇਣ ਦੀ ਤਾਰੀਖ਼ ਨਿਸ਼ਚਿਤ ਕਰ ਦੇਵੋ। ਸੋ ਇਸ ਪ੍ਰਕਾਰ ਗਰੀਬ-ਨਿਵਾਜ਼ ਜੀ ਆਪਣੇ



ਹਜ਼ੂਰੀ ਸੇਵਕਾਂ ਤੇ ਰਾਗੀ ਜੱਥੇ ਸਹਿਤ ਬੰਕੋਕ ਵਿਖੇ 27 ਜਨਵਰੀ 1957 ਨੂੰ ਦਰਸ਼ਨ ਦੇਣ ਦੀ ਕ੍ਰਿਪਾਲਤ ਕੀਤੀ। ਸ੍ਰੀ ਸਤਿਗੁਰੂ ਜੀ ਦਾ ਇਹ ਬੰਕੋਕ ਦਾ ਵੀਹਵਾਂ ਦੌਰਾ ਸੀ ਅਤੇ ਇਹ ਮੇਲਾ ਕਰਵਾਉਣ ਵਾਲੇ 16 ਸਰੀਰਾਂ ਦੇ ਨਾਮ ਇਸ ਪ੍ਰਕਾਰ ਹਨ:- 1) ਸੇਠ ਤਰਲੋਕ ਸਿੰਘ ਚਾਵਲਾ 2) ਸੁਦਰਸ਼ਨ ਸਿੰਘ ਚਾਵਲਾ 3) ਸੰਤ ਕਰਤਾਰ ਸਿੰਘ ਚਾਵਲਾ 4) ਤਰਲੋਚਨ ਸਿੰਘ ਚਾਵਲਾ 5) ਸੰਤ ਕਿਰਪਾਲ ਸਿੰਘ ਮਨਚੰਦਾ 6) ਸੰਤ ਕਪੂਰ ਸਿੰਘ ਗੋਰੋਵਾੜਾ 7) ਸੰਤ ਦਰਸ਼ਨ ਸਿੰਘ ਗੋਰੋਵਾੜਾ 8) ਸੁਰਿੰਦਰ ਸਿੰਘ ਸਚਦੇਵ 9) ਸੰਤ ਭਗਤ ਸਿੰਘ ਸਚਦੇਵ 10) ਜੋਗਿੰਦਰ ਸਿੰਘ ਮਦਾਨ 11) ਸੰਤ ਤਖ਼ਤ ਸਿੰਘ ਜਰਗਰ 12) ਬਾਊ ਗੁਰਚਰਨ ਸਿੰਘ 13) ਸੇਠ ਅਵਤਾਰ ਸਿੰਘ ਚਾਵਲਾ 14) ਜਗਤ ਸਿੰਘ ਚਾਵਲਾ 15) ਪਿਆਰਾ ਸਿੰਘ ਸਚਦੇਵ 16) ................. ਇਨ੍ਹਾਂ ਮੇਲੇ ਵਾਲੇ ਸਰੀਰਾਂ ਨੇ ਸੇਵਾ ਕਰਨ ਲਈ ਆਪੋ ਵਿੱਚ ਡਿਊਟੀਆਂ ਪਹਿਲਾਂ ਵੰਡ ਲਈਆਂ। ਇਹ ਵੀ ਨਿਸ਼ਚਿਤ ਕੀਤਾ ਸੀ ਕਿ ਸਤਿਗੁਰੂ ਜੀ ਦੇ ਲੰਪਾਙ ਤੇ ਚੰਗਮਈ ਦੇ ਦੌਰੇ ਦੇ ਨਾਲ ਸਾਰੇ ਮੇਲੇ ਵਾਲੇ ਸਰੀਰ ਵੀ ਜ਼ਰੂਰ ਜਾਣ। ਬੰਕੋਕ ਵਿਖੇ ਦਰਸ਼ਨ ਦੇਣ ਸਮੇਂ ਹਰਮਨ ਪਿਆਰੇ ਸੁਰਿੰਦਰ ਸਿੰਘ ਸਚਦੇਵ ਜੀ ਨੇ ਸਤਿਗੁਰੂ ਜੀ ਪ੍ਰਤੀ 'ਜੀਓ ਆਇਆਂ' ਦੇ ਸ਼ਬਦ ਬਹੁਤ ਸੁੰਦਰ ਢੰਗ ਨਾਲ ਉਚਾਰਨ ਕੀਤੇ। ਦੋ ਵੇਲੇ ਕੀਰਤਨ ਸਮੇਂ ਸਾਧ-ਸੰਗਤ ਦੀ ਹਾਜ਼ਰੀ ਕਾਫੀ ਗਿਣਤੀ ਵਿੱਚ ਹੁੰਦੀ ਤੇ ਖ਼ਾਸ ਕਰਕੇ ਸ਼ਾਮ ਦੇ ਦੀਵਾਨ ਸਮੇਂ ਧਰਮਸ਼ਾਲਾ ਦੀ ਜਗ੍ਹਾ ਛੋਟੀ ਮਹਿਸੂਸ ਹੁੰਦੀ। ਇਨ੍ਹਾਂ ਦਿਨਾਂ ਵਿੱਚ ਸ਼ਾਮ ਨੂੰ ਹੁਕਮਨਾਮੇ ਦਾ ਪਾਠ ਹੁੰਦਾ। ਸਤਿਗੁਰੂ ਜੀ ਆਪਣੇ ਮੁਖ਼ਾਰ-ਬਿੰਦ ਤੋਂ ਕਥਾ ਉਪਦੇਸ਼ ਬਹੁਤ ਘੱਟ ਦਿੰਦੇ। ਇਨ੍ਹਾਂ ਦਿਨਾਂ ਵਿੱਚ ਖ਼ਜ਼ਾਨ ਸਿੰਘ ਰਾਗੀ ਨੂੰ ਬੈਠਣ ਦੀ ਤਕਲੀਫ਼ ਹੁੰਦੀ ਸੀ ਤੇ ਇਸ ਲਈ ਕੀਰਤਨ ਕਰਨ ਵੇਲੇ ਇੱਕ ਛੋਟਾ ਜਿਹਾ ਸਰ੍ਹਾਣਾ ਬਣਵਾ ਕੇ ਉਸ ਪਰ ਬੈਠ ਕੇ ਕੀਰਤਨ ਦਾ ਸਾਥ ਦਿੰਦਾ ਸੀ। ਕੁੱਝ ਦਿਨ ਬਾਅਦ ਸ੍ਰੀ ਸਤਿਗੁਰੂ ਜੀ ਦਾ ਲੰਪਾਙ ਤੇ ਚੰਗਮਈ ਵੱਲ ਰੇਲ ਗੱਡੀ 'ਤੇ ਜਾਣ ਦਾ ਪ੍ਰੋਗਰਾਮ ਬਣਿਆ। ਇਨ੍ਹਾਂ ਦਿਨਾਂ ਵਿੱਚ ਕੁੱਝ ਵਪਾਰ ਦੀਆਂ ਛੁੱਟੀਆਂ ਹੋਣ ਕਰਕੇ ਕਾਫੀ ਸਰੀਰ ਸਤਿਗੁਰੂ ਜੀ ਦੇ ਨਾਲ ਦੌਰੇ 'ਤੇ ਗਏ ਜਿਨ੍ਹਾਂ ਵਿੱਚ ਸੰਤ ਹਰਬੰਸ ਸਿੰਘ ਮੰਡੀ ਵਾਲੇ ਵੀ ਨਾਲ ਸਨ।

ਲੰਪਾਙ ਵਿਖੇ ਹਮੇਸ਼ਾਂ ਇੱਕ ਰਾਤ ਦਰਸ਼ਨ ਦਿੰਦੇ ਤੇ ਇੱਥੇ ਦੋ ਦੀਵਾਨ ਸਜਦੇ ਤੇ ਇਸ ਦੌਰੇ 'ਤੇ ਵੀ ਇਸੇ ਤਰ੍ਹਾਂ ਕੀਰਤਨ ਹੋਇਆ। ਡੇਰਾ ਸ. ਜਗਤ ਸਿੰਘ ਚਾਵਲਾ ਦੇ ਘਰ ਵਿਖੇ ਹੁੰਦਾ। ਦੋ ਵੇਲੇ ਦਾ ਕੀਰਤਨ ਨਾਮਧਾਰੀ ਧਰਮਸ਼ਾਲਾ ਚੰਗਮਈ ਵਿਖੇ ਸਜਦਾ ਤੇ ਇਸ ਸਮੇਂ ਚੰਗਮਈ ਵਿਖੇ ਰਹਿਣ ਵਾਲੇ ਸਹਿਜਧਾਰੀ ਸਿੱਖ (ਹਜਰੋ ਸਾਹਿਬ ਵਾਲੇ) ਕਾਫੀ ਗਿਣਤੀ ਵਿੱਚ ਮਾਈ ਭਾਈ ਬੱਚਿਆਂ ਸਮੇਤ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਚਰਨ ਪਰਸਦੇ ਤੇ ਸ੍ਰੀ ਹਜ਼ੂਰ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਦੇ।

ਇੱਕ ਦਿਨ ਚੰਗਮਈ ਵਿਕੇ ਸ੍ਰੀ ਆਸਾ ਦੀ ਵਾਰ ਦੇ ਕੀਰਤਨ ਤੋਂ ਬਾਅਦ ਜਲ ਪਾਣੀ ਛਕਕੇ ਗਰੀਬ-ਨਿਵਾਜ਼ ਜੀ ਡੇਰੇ ਵਿਖੇ ਬਿਰਾਜਮਾਨ ਸਨ ਤੇ ਕਾਫੀ ਸਰੀਰ ਉਸ ਵੇਲੇ ਪਾਸ ਬੈਠ ਕੇ ਦਰਸ਼ਨ ਕਰ ਰਹੇ ਸਨ, ਤਦ ਗਰੀਬ-ਨਿਵਾਜ਼ ਜੀ ਹੁਕਮ ਕੀਤਾ ਕਿ

ਸਾਜ ਲੈ ਆਵੋ। ਇੱਥੋਂ ਦੇ ਰਾਗੀ (ਮਾਸਟਰ ਭਗਵਾਨ ਸਿੰਘ ਦੇ ਵੱਡੇ ਭਰਾਤਾ) ਭਾਈ ਰਾਮ ਸਿੰਘ ਨੂੰ ਵੀ ਕੋਈ ਸਰੀਰ ਜਾ ਕੇ ਲੈ ਆਵੇ। ਉਸ ਵੇਲੇ 'ਹੰਸ ਜੀ' ਭਾਈ ਰਾਮ ਸਿੰਘ ਜੀ ਨੂੰ ਲੈਣ ਗਏ ਤੇ ਡੇਰੇ ਵਿਖੇ ਸੰਤ ਦਰਸ਼ਨ ਸਿੰਘ ਤੇ ਖ਼ਜ਼ਾਨ ਸਿੰਘ ਰਾਗੀ ਵੀ ਆ ਗਏ। ਸਾਜ ਸੁਰ ਕਰਨ ਲੱਗਿਆਂ ਖ਼ਜ਼ਾਨ ਸਿੰਘ ਨੂੰ ਬੈਠਣ ਦੀ ਤਕਲੀਫ਼ ਵੇਖ ਕੇ ਗਰੀਬ-ਨਿਵਾਜ਼ ਜੀ ਪੁੱਛਿਆ,"ਕਿਉਂ ਅਜੇ ਅਰਾਮ ਨਹੀਂ ਆਇਆ?" ਤਾਂ ਖ਼ਜ਼ਾਨ ਸਿੰਘ ਨੇ ਗੰਭੀਰ ਹੋ ਕੇ ਬੇਨਤੀ ਕੀਤੀ ਕਿ "ਕਿੰਨਾ ਚਿਰ ਹੋ ਗਿਆ ਹੈ ਮੈਨੂੰ ਅਰਜ਼ ਕਰਦਿਆਂ ਨੂੰ, ਮੈਨੂੰ ਅਰਾਮ ਬਖ਼ਸ਼ੋ ਪਰ ਆਪ ਹੱਸ ਕੇ ਟਾਲ ਛੱਡਦੇ ਹੋ, ਮੇਰੀ ਵਾਰੀ ਆਪ ਸੁਣਕੇ ਵੀ ਅਣ-ਸੁਣਿਆਂ ਕਰ ਛੱਡਦੇ ਹੋ? ਕੀ ਆਪ ਨੂੰ ਅਜਾ-ਮੱਲ, ਗਨਕਾ ਨੇ ਤਾਰ ਭੇਜੀ ਸੀ ਜੋ ਝੱਟਪਟ ਪਹੁੰਚ ਕੇ ਉਨ੍ਹਾਂ ਦੀ ਸੁਣ ਲਈ ਜਾ ਕੇ?" ਤਾਂ ਸਤਿਗੁਰੂ ਜੀ ਨੇ ਖੁੱਲ੍ਹੇ ਦਿਲ ਨਾਲ ਬਚਨ ਕੀਤਾ "ਇਹ ਮੇਰੀ ਆਪਣੀ ਮਰਜ਼ੀ ਸੀ" ਤਾਂ ਉਸ ਵੇਲੇ ਦਾ ਵਾਤਾਵਰਨ ਵੇਖਣ ਵਾਲਾ ਸੀ। ਸਭ ਕੋਲ ਬੈਠੇ ਸਰੀਰਾਂ ਦੇ ਨੇਤਰ ਸੇਜਲ ਸਨ।

ਗਰੀਬ-ਨਿਵਾਜ਼ ਜੀ ਨੇ ਇਹ ਬਚਨ ਕਰਕੇ ਸਭ ਨੂੰ ਵਿਖਾ ਦਿੱਤਾ "ਮੈਂ ਓਹੀ ਹਾਂ, ਆਦਿ ਅੰਤ ਏਕੈ ਅਵਤਾਰਾ॥" ਪਰ ਫਿਰ ਵੀ ਇੰਨਾ ਕੁਝ ਵਿਖਾ ਕੇ ਵੀ ਇਹ ਭੁਲਾ ਦਿੰਦਾ ਹੈ, ਸਮੇਂ ਦਾ ਗੇੜਾ ਹੀ ਐਸਾ ਹੈ। ਸਤਿਗੁਰੂ ਜੀ ਤੇ ਹਜ਼ੂਰੀ ਜਥੇ ਦੇ ਵਾਪਿਸ ਬੰਕੋਕ ਆਉਣ 'ਤੇ ਸਵੇਰੇ ਸ਼ਾਮ ਦੋ ਵੇਲੇ ਦਾ ਕੀਰਤਨ ਨਾਮਧਾਰੀ ਧਰਮਸ਼ਾਲਾ ਵਿਖੇ ਸਜਦਾ ਤੇ ਸ਼ਾਮ ਨੂੰ ਕੀਰਤਨ ਤੋਂ ਬਾਅਦ ਨਿੱਤਨੇਮ ਵੀ ਹੁੰਦਾ। ਇਨ੍ਹਾਂ ਦਿਨਾਂ ਵਿੱਚ ਗਰੀਬ-ਨਿਵਾਜ਼ ਜੀ ਕਥਾ ਉਪਦੇਸ਼ ਬਹੁਤ ਘੱਟ ਦਿੰਦੇ, ਕੇਵਲ ਹੁਕਮਨਾਮਿਆਂ ਦਾ ਪਾਠ ਹੀ ਹੁੰਦਾ।

8-2-1957 ਨੂੰ ਸੀ ਫੱਯਾ ਬੰਗਲੇ ਵਿਖੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹੋਇਆ ਤੇ ਇਸ ਸਮੇਂ ਗੁਰ-ਮਰਯਾਦਾ ਅਨੁਸਾਰ ਅਨੰਦ ਕਾਰਜ ਵੀ ਹੋਏ ਜਿਨ੍ਹਾਂ ਵਿੱਚ ਇੱਕ ਆਨੰਦ ਸੇਠ ਮੋਹਰ ਸਿੰਘ ਦੀ ਬੀਬੀ ਤਰਨਜੀਤ ਕੌਰ ਦਾ ਸ. ਭਾਗ ਸਿੰਘ ਦੇ ਸਪੁੱਤਰ ਸਤਪਾਲ ਸਿੰਘ ਨਾਲ ਹੋਇਆ ਸੀ ਤੇ ਉਸ ਸਮੇਂ ਸ੍ਰੀ ਸਤਿਗੁਰੂ ਜੀ ਵੱਲੋਂ ਇਹ ਸੂਚਨਾ ਦਿੱਤੀ ਗਈ ਕਿ ਅੱਜ ਸ਼ਾਮ ਦੇ ਕੀਰਤਨ ਸਮੇਂ ਸਭ ਸੰਗਤ ਮਾਈ ਭਾਈ ਤੇ ਹੋਰ ਵੀ ਦੂਜੀ ਸ਼ਰੇਣੀ ਦੇ ਸਭ ਪ੍ਰਤਿਸ਼ਠਤ ਸੱਜਣ ਜ਼ਰੂਰ ਦਰਸ਼ਨ ਦੇਣ। ਗਰੀਬ -ਨਿਵਾਜ਼ ਜੀ ਆਪਣੇ ਮੁਖ਼ਾਰ-ਬਿੰਦ ਤੋਂ ਕੁੱਝ ਖ਼ਾਸ ਉਪਦੇਸ਼ ਦੇਣਗੇ। ਸੋ ਇਸ ਸਮੇਂ ਸ਼ਾਮ ਦੇ ਦੀਵਾਨ (ਜੋ ਸੀ ਫੱਯਾ ਡੇਰੇ ਵਿਖੇ ਹੀ ਸੀ) ਸੰਗਤ ਕਾਫੀ ਹਾਜ਼ਰੀ ਵਿੱਚ ਦਰਸ਼ਨ ਕਰਨ ਲਈ ਪਹੁੰਚੀ ਤਾਂ ਉਸ ਦਿਨ ਸ੍ਰੀ ਸਤਿਗੁਰੂ ਜੀ ਨੇ ਜੀਵਨ ਨੂੰ ਸੁਚੱਜਾ ਬਣਾਉਣ ਲਈ 'ਗ੍ਰਹਿਸਥ ਮਾਰਗ' 'ਤੇ ਉਪਦੇਸ਼ ਦਿੱਤੇ ਜੋ ਕਿ ਉਸ ਸਮੇਂ ਰਿਕਾਰਡ ਕੀਤੇ ਗਏ ਤੇ ਇਸਦਾ ਕੁੱਲ ਸਮਾਂ .40 ਮਿੰਟ ਸੀ। ਬਾਹਰ ਦੀਆਂ ਸ਼ਰੇਣੀਆ ਦੇ ਕੁਝ ਸੱਜਣਾਂ ਦੇ ਨਾਮ ਯਾਦ ਵਜੋਂ ਲਿਖ ਰਿਹਾ ਹਾਂ:- 1) ਪੰਡਿਤ ਰਘੂਨਾਥ 2) ਬਾਬੂ ਮੰਗਲ ਦਾਸ 3) ਲਾਲਾ ਜਗਤ ਰਾਮ 4) ਲਾਲਾ ਮੂਲਾ ਮੱਲ 5) ਲਾਲਾ ਖ਼ਜ਼ਾਨ ਚੰਗ 6) ਲਾਭ ਸਿੰਘ ਨਰੂਲਾ 7) ਇਕਬਾਲ ਸਿੰਘ ਨਰੂਲਾ 8) ਗਿਆਨੀ ਅਰਜਨ ਸਿੰਘ 9) ਸੇਵਕ



ਰਾਮ ਸਿੰਧੀ ਆਦਿ ਹੋਰ ਵੀ ਬਹੁਤ ਸਾਰੇ ਸਰੀਰ ਇਸ ਵੇਲੇ ਪਹੁੰਚੇ ਹੋਏ ਸਨ। ਸ੍ਰੀ ਸਤਿਗੁਰੂ ਜੀ ਦੂਜੇ ਦਿਨ ਹਜ਼ੂਰੀ ਰਾਗੀ ਜੱਥੇ ਸਹਿਤ ਵਾਪਿਸ ਦੇਸ਼ ਦੀ ਧਰਤੀ ਨੂੰ 9-2-1957 ਨੂੰ B. O. A. C. ਦੇ ਹਵਾਈ ਜਹਾਜ਼ ਰਾਹੀਂ ਭਾਗ ਲਾਏ।

ਬੰਕੋਕ ਦੀ ਸੰਗਤ ਵਿੱਚ ਸ੍ਰੀ ਸਤਿਗੁਰੂ ਜੀ ਦਾ ਬਚਨ ਦਿਨ-ਬ-ਦਿਨ ਦਿਲਾਂ ਵਿੱਚ ਮਹਿਸੂਸ ਹੋ ਰਿਹਾ ਸੀ ਕਿ ਵਿਦਿਆਲੇ ਲਈ ਤੇ ਵੱਡੇ ਦੀਵਾਨਾਂ ਲਈ ਜਗ੍ਹਾ ਲੈਣ ਦਾ ਉਪਰਾਲਾ ਜ਼ਰੂਰ ਕੀਤਾ ਜਾਣਾ ਚਾਹੀਦਾ ਹੈ ਤੇ ਇਸ ਲਈ ਕੁੱਝ ਸੱਜਣਾਂ ਨੇ ਉਗਰਾਹੀ ਲਿਖਾਈ ਜਿਸਦਾ ਜੋੜ ਮਸਾਂ ਇੱਕ ਲੱਖ ਟਿਕਲ ਦੇ ਕਰੀਬ ਸੀ। ਇਸ ਤੋਂ ਬਾਅਦ ਵਿਚਾਰ ਆਇਆ ਕਿ ਇਸ ਕਾਰਜ ਲਈ ਇੱਕ ਕਮੇਟੀ ਵੀ ਜ਼ਰੂਰ ਬਣਾਈ ਜਾਣੀ ਚਾਹੀਦੀ ਹੈ ਤਾਂ ਕਿ ਇਸ ਦੀ ਪੂਰੀ ਜ਼ਿੰਮੇਵਾਰੀ ਹੋਵੇ ਪਰ ਇਹ ਸਾਲ ਵੀ ਇਸੇ ਤਰ੍ਹਾਂ ਬੀਤ ਰਿਹਾ ਸੀ।

## 21ਵਾਂ ਦੌਰਾ (22 ਸਤੰਬਰ ਤੋਂ 5 ਅਕਤੂਬਰ 1957)

ਸਤੰਬਰ ਦੇ ਮਹੀਨੇ ਮਾਈਆਂ ਦੀ ਅਰਜ਼ ਨੂੰ ਪ੍ਰਵਾਨ ਕਰਦਿਆਂ ਗਰੀਬ-ਨਿਵਾਜ਼ ਜੀ ਹਜ਼ੂਰੀ ਰਾਗੀ ਜੱਥੇ ਸਹਿਤ ਬੰਕੋਕ ਦੀ ਧਰਤੀ ਨੂੰ 22 ਸਤੰਬਰ 1957 ਨੂੰ ਫਿਰ ਭਾਗ ਲਾਏ ਤੇ ਇਸ ਸਮੇਂ ਦੋ ਵੇਲੇ ਦੇ ਕੀਰਤਨ ਤੇ ਨਾਮ ਸਿਮਰਨ ਵੇਲੇ ਸੰਗਤ ਕਾਫੀ ਗਿਣਤੀ ਵਿੱਚ ਗਰੀਬ-ਨਿਵਾਜ਼ ਜੀ ਦੇ ਚਰਨ ਪਰਸਦੀ। ਸ੍ਰੀ ਸਤਿਗੁਰੂ ਜੀ ਨੇ ਇਸ ਦੌਰੇ ਸਮੇਂ ਉਪਦੇਸ਼ ਨਹੀਂ ਦਿੱਤੇ ਕਿਉਂਕਿ ਕੁਝ ਸਰੀਰ ਕਰਕੇ ਉਹ ਕਮਜ਼ੋਰ ਮਾਲੂਮ ਹੁੰਦੇ ਸਨ। ਇਸ ਤਰ੍ਹਾਂ ਇਹ ਦੌਰਾ 5 ਅਕਤੂਬਰ 1957 ਨੂੰ ਖ਼ਤਮ ਹੋਇਆ ਸੀ। ਇਸ ਦੌਰੇ ਸਮੇਂ 1958 ਦੇ ਬਸੰਤ ਮੇਲੇ ਦੀ ਅਰਜ਼ ਸੇਠ ਨਰੈਣ ਸਿੰਘ ਚਾਵਲਾ ਦੇ ਨਾਲ ਮਿਲਕੇ 16 ਸਰੀਰਾਂ ਨੇ ਕੀਤੀ ਪਰ ਕੁਝ ਕਾਰਨਾਂ ਕਰਕੇ ਸ੍ਰੀ ਸਤਿਗੁਰੂ ਜੀ ਇਸ ਮੇਲੇ 'ਤੇ ਦਰਸ਼ਨ ਨਹੀਂ ਦੇ ਸਕੇ।

ਸੰਨ 1958 ਦੇ ਆਰੰਭ ਵਿਚ ਬੰਕੋਕ ਦੀ ਸੰਗਤ ਨੇ ਇੱਕ ਇਕੱਤਰਤਾ ਸੱਦੀ ਤੇ ਉਸ ਵਿਚ ਇਹ ਮਤਾ ਪਾਸ ਕੀਤਾ ਕਿ ਸ੍ਰੀ ਸਤਿਗੁਰੂ ਜੀ ਦੇ ਹੁਕਮ ਨੂੰ ਅਪਨਾਉਣ ਲਈ ਸਾਧ-ਸੰਗਤ ਇੱਕ ਕਮੇਟੀ ਦੀ ਸਥਾਪਨਾ ਕਰੇ ਜਿਸ ਨਾਲ ਵੱਡੇ ਦੀਵਾਨਾਂ ਅਤੇ ਵਿਦਿਆਲੇ ਲਈ ਉਗਰਾਹੀ ਕੀਤੀ ਜਾ ਸਕੇ। ਇੱਕ ਇਕੱਤਰਤਾ ਸੱਦੀ ਗਈ ਤੇ ਇਸ ਵਿੱਚ ਸੱਤ ਸਰੀਰਾਂ ਦੀ ਇੱਕ ਕਮੇਟੀ ਇਕ ਰਾਏ ਨਾਲ ਸਥਾਪਿਤ ਕੀਤੀ ਗਈ, ਜਿਨ੍ਹਾਂ ਦਾ ਨਾਮ ਇਸ ਪ੍ਰਕਾਰ ਹੈ :- 1) ਸੇਠ ਤਰਲੋਕ ਸਿੰਘ ਚਾਵਲਾ 2) ਸ. ਸੁਰਿੰਦਰ ਸਿੰਘ ਸਚਦੇਵ 3) ਸੇਠ ਰਛਪਾਲ ਸਿੰਘ ਨਰੂਲਾ 4) ਸ. ਤਰਲੋਚਨ ਸਿੰਘ ਚਾਵਲਾ 5) ਗਿਆਨੀ ਹਰਬੰਸ ਸਿੰਘ ਸਚਦੇਵ 6) ਜੋਗਿੰਦਰ ਸਿੰਘ ਮਦਾਨ 7) ਬਾਊ ਗੁਰਚਰਨ ਸਿੰਘ ਜਰਗਰ। ਸੋ ਇਸ ਕਮੇਟੀ ਨੇ ਆਪਣੀ ਵੱਖਰੀ ਇਕੱਤਰਤਾ ਕਰਕੇ ਇਸ ਕਮੇਟੀ ਦਾ ਪ੍ਰਧਾਨ ਸੇਠ ਤਰਲੋਕ ਸਿੰਘ ਨੂੰ ਚੁਣਿਆ ਤੇ ਸਕੱਤਰ ਦੀ ਸੇਵਾ ਸ. ਸੁਰਿੰਦਰ ਸਿੰਘ ਸਚਦੇਵ ਨੂੰ ਸੌਂਪੀ, ਖ਼ਜ਼ਾਨਚੀ ਦੀ ਪਦਵੀ ਬਾਊ ਗੁਰਚਰਨ ਸਿੰਘ ਨੂੰ ਮਿਲੀ।

ਸਾਧ-ਸੰਗਤ ਵਿੱਚ ਇਹਨਾਂ ਦਿਨਾਂ ਵਿੱਚ ਕਈ ਨਾਮਧਾਰੀ ਨੌਜਵਾਨ ਕਵੀਆਂ

ਦੇ ਰੂਪ ਵਿੱਚ ਅੱਗੇ ਆ ਰਹੇ ਸਨ। ਸ਼ਹੀਦੀ ਦਿਵਸ, ਬਸੰਤ ਆਗਮਨ, ਹੋਲਾ ਮਹੱਲਾ, ਪਰਦੇਸ ਗਵਨ ਦਿਵਸ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਪ੍ਰਕਾਸ਼ ਦਿਵਸ 'ਤੇ ਕਵੀ ਦਰਬਾਰ ਸਜਦੇ ਜਿਸ ਵਿੱਚ ਗ਼ੈਰ-ਨਾਮਧਾਰੀ ਵੀਰ ਵੀ ਹਿੱਸਾ ਲੈਂਦੇ ਸਨ। ਉਸ ਵੇਲੇ ਨਾਮਧਾਰੀ ਕਵੀਆਂ ਦੇ ਨਾਮ ਇਸ ਪ੍ਰਕਾਰ ਹਨ:- 1) ਸੰਤ ਖ਼ਜ਼ਾਨ ਸਿੰਘ 2) ਸੰਤ ਸੁੰਦਰ ਸਿੰਘ 'ਸੇਵਕ' 3) ਸੰਤ ਗੁਰਬਖਸ਼ ਸਿਘ 'ਹੰਸ' 4) ਸ. ਨਰੈਣ ਸਿੰਘ ਸੇਠੀ 5) ਕੇਹਰ ਸਿਘ 'ਕੇਹਰ' 6) ਸ. ਮਹਿੰਦਰ ਸਿੰਘ 'ਪ੍ਰੀਤ' 7) ਸ. ਹਰਭਜਨ ਸਿੰਘ 'ਨਿਰਮਲ' 8) ਸ. ਗੁਰਬਚਨ ਸਿੰਘ 'ਰਾਹੀ' 9) ਇਕਬਾਲ ਸਿੰਘ ਮਨਚੰਦਾ ਆਦਿਕ। ਇਸ ਸਾਲ ਪਹਿਲੀ ਵੇਰੀ ਬੰਕੋਕ ਵਿਖੇ ਸਾਧ-ਸੰਗਤ ਨੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦਾ ਪ੍ਰਕਾਸ਼ ਦਿਵਸ ਬੜੇ ਚਾਉ ਤੇ ਸਜ-ਧਜ ਨਾਲ ਮਨਾਇਆ। ਇਸ ਸਮੇਂ ਬਹੁਤ ਸਾਰੇ ਬੁਲਾਰਿਆਂ ਨੇ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਉਪਕਾਰ, ਉਨ੍ਹਾਂ ਦੇ ਚੋਜ ਸੁਣਾਕੇ ਇੱਕ ਰੰਗ ਬੰਨ੍ਹ ਦਿੱਤਾ। ਕਵੇਲ ਇਹ ਪ੍ਰੋਗਰਮ ਹੀ ਡੇਢ ਜਾਂ ਦੋ ਘੰਟੇ ਦਾ ਸੀ ਤੇ ਉਸ ਤੋਂ ਬਾਅਦ ਕੀਰਤਨ ਤੇ ਕਵੀ ਦਰਬਾਰ ਹੋਇਆ। ਕਵਿਤਾ ਦੀ ਸਮੱਸਿਆ ਸੀ 'ਤੇਰੀ ਵਡਿਆਈ ਏ'। ਉਸ ਦਿਨ ਤਕਰੀਬਨ ਰਾਤ ਦੇ ਇੱਕ ਵਜੇ ਦੇ ਕਰੀਬ ਭੋਗ ਪਾਇਆ ਗਿਆ। ਸੰਨ 1957-58 ਦੇ ਸਾਲ ਵਿਚ ਕੁਝ ਪੁਰਾਣੇ ਨਾਮਧਾਰੀ ਬਜ਼ੁਰਗ ਆਪਣੀ ਸੰਸਾਰ ਯਾਤਰਾ ਪੂਰੀ ਕਰ ਗਏ ਸਨ, ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ :- ਸੰਤ ਹਵੇਲਾ ਸਿੰਘ, ਸ. ਹਰਨਾਮ ਸਿੰਘ ਮੋਂਗਾ, ਵੀਰ ਸਿੰਘ ਸੇਠੀ, ਸੰਤ ਜੀਉਣ ਸਿੰਘ ਚਾਵਲਾ, ਲਾਲ ਸਿੰਘ ਕੱਕੜਾਂ ਤੇ ਸੰਤ ਦਾਨ ਸਿੰਘ 'ਤਾਂਘੀ'।

ਇਸ ਸਾਲ ਵਿਸਾਖੀ ਵਾਲੇ ਦਿਨ ਸ਼ਾਮ ਨੂੰ ਇਕ ਖ਼ਾਸ ਪ੍ਰੋਗਰਾਮ ਨਵੀਂ ਬਣੀ ਕਮੇਟੀ ਨੇ ਰੱਖਿਆ ਜਿਸ ਵਿੱਚ ਇਹ ਪ੍ਰੇਰਨਾ ਦਿੱਤੀ ਗਈ ਕਿ ਸਾਧ-ਸੰਗਤ ਵਧ-ਚੜ੍ਹ ਕੇ ਨਾਮਧਾਰੀ ਵਿਦਿਆਲੇ ਲਈ ਉਗਰਾਹੀ ਲਿਖਾਵੇ ਤਾਂ ਕਿ ਸ੍ਰੀ ਸਤਿਗੁਰੂ ਜੀ ਦੇ ਹੁਕਮਾਂ 'ਤੇ ਫੁੱਲ ਚੜ੍ਹਾਏ ਜਾ ਸਕਣ ਤੇ ਇੱਕ ਵੱਡੀ ਜਗ੍ਹਾ ਖ਼ਰੀਦੀ ਜਾਵੇ। ਇਸ ਦਿਨ ਬੁਲਾਰਿਆਂ ਤੋਂ ਬਿਨਾਂ ਇਨ੍ਹਾਂ ਕਵੀਆਂ ਨੇ ਵੀ ਕਵਿਤਾ ਰਾਹੀਂ ਇਸ ਵਿੱਚ ਪੂਰਾ ਸਹਿਯੋਗ ਦਿੱਤਾ। 1) ਇੰਦਰ ਦਮਨ ਸਿੰਘ 'ਰਤਨ' 2) ਗੁਰਬਚਨ ਸਿੰਘ 'ਰਾਹੀ' 3) ਗੁਰਬਖਸ਼ ਸਿੰਘ 'ਹੰਸ' 4) ਇਕਬਾਲ ਸਿੰਘ 'ਮਨਚੰਦਾ' ਆਦਿਕ ਨਾਮ ਯਾਦ ਰਹਿ ਗਏ ਹਨ। ਥੋੜ੍ਹੇ ਦਿਨਾਂ ਬਾਅਦ ਤਿੰਨ-ਚਾਰ ਇਕੱਤਰਤਾਵਾਂ ਵੀ ਹੋਈਆਂ ਜਿਸ ਵਿੱਚ ਕਮੇਟੀ ਦੇ ਨਿਯਮ ਬਣਾਉਣ ਲਈ ਉਪਰਾਲਾ ਕੀਤਾ ਗਿਆ। ਇਸ ਦੀਆਂ ਸ਼ੁਰੂ ਵਿੱਚ ਕੁਝ ਧਾਰਾਵਾਂ ਵੀ ਪਾਸ ਹੋਈਆਂ। ਇਸੇ ਵੇਲੇ ਦੇਸ਼ ਤੋਂ ਅਖ਼ਬਾਰਾਂ ਰਾਹੀਂ ਇਹ ਖ਼ਬਰ ਮਿਲੀ ਕਿ ਹਰਿਆਣਾ ਸਰਕਾਰ (ਦੇਵੀ ਲਾਲ) ਨੇ ਮਹਾਰਾਜ ਬੀਰ ਸਿੰਘ ਜੀ ਦੇ ਖ਼ਿਲਾਫ਼ ਕਿਸੇ ਝੂਠੇ ਮੁਕੱਦਮੇ ਰਾਹੀਂ ਵਾਰੰਟ ਜਾਰੀ ਕਰਕੇ ਗ੍ਰਿਫ਼ਤਾਰ ਕਰ ਲਿਆ ਹੈ। ਸਾਧ-ਸੰਗਤ ਨੇ ਮੀਟਿੰਗਾਂ ਬੰਦ ਕਰਕੇ ਰੋਜ਼ ਦਾ ਅੰਮ੍ਰਿਤ ਵੇਲੇ ਨਾਮ ਸਿਮਰਨ ਅਰੰਭ ਕੀਤਾ ਤਾਂ ਕਿ ਉਨ੍ਹਾਂ ਦੀ ਰਿਹਾਈ ਜਲਦੀ ਹੋ ਸਕੇ ਤੇ ਇਸੇ ਪਰਥਾਇ ਇੱਕ ਖ਼ਾਸ ਮੀਟਿੰਗ ਸੱਦਕੇ (ਕੁਝ 8-10 ਸਰੀਰਾਂ 'ਚ) ਇਕ ਪ੍ਰਸਤਾਵ ਹਿੰਦ ਸਰਕਾਰ ਨੂੰ ਲਿਖ



ਕੇ ਭੇਜਣ ਦਾ ਉਪਰਾਲਾ ਕੀਤਾ। ਇਹ ਮੀਟਿੰਗ ਅਲਧਿਆ ਬੈਂਕ ਵਿੱਚ ਸੇਠ ਗੁਰਬਖਸ਼ ਸਿੰਘ 'ਪ੍ਰੀਤਮ' ਨੇ ਇਨ੍ਹਾਂ ਸਰੀਰਾਂ ਨੂੰ ਸੱਦਕੇ ਕੀਤੀ। ਨਾਮ ਇਸ ਪ੍ਰਕਾਰ ਹਨ :- ਸੇਠ ਗੁਰਬਖਸ਼ ਸਿੰਘ, ਸੰਤ ਪਰਤਾਪ ਸਿੰਘ ਮਸਤਾਨਾ, ਸੇਠ ਰਛਪਾਲ ਸਿੰਘ ਨਰੂਲਾ, ਸ. ਨਰੈਣ ਸਿੰਘ ਚਾਵਲਾ, ਸ. ਈਸ਼ਰ ਸਿੰਘ 'ਦਲੇਰ, ਸੰਤ ਗੁਰਬਖਸ਼ ਸਿੰਘ 'ਹੰਸ' ਅਤੇ ਇਕਬਾਲ ਸਿੰਘ ਮਨਚੰਦਾ। ਰੋਸ ਵਜੋਂ ਇਹ ਪ੍ਰਸਤਾਵ ਭਾਰਤ ਸਰਕਾਰ ਨੂੰ ਪੰਡਿਤ ਜਵਾਹਰ ਲਾਲ ਨਹਿਰੂ ਦੇ ਨਾਮ 'ਤੇ ਭੇਜਿਆ। ਇਸਦੀ ਇੱਕ ਨਕਲ ਹਰਿਆਣਾ ਪ੍ਰਾਂਤ ਦੇ ਗਵਰਨਰ ਤੇ ਮੁੱਖ ਮੰਤਰੀ ਦੇਵੀ ਲਾਲ ਨੂੰ ਵੀ ਭੇਜੀ ਗਈ ਪਰ ਇਸ ਪ੍ਰਸਤਾਵ ਦੀ ਕੀਤੀ ਗਈ ਕੋਸ਼ਿਸ਼ ਅਜਾਈਂ ਗਈ ਤੇ ਪੂਜਨੀਕ ਮਹਾਰਾਜ ਜੀ ਨੂੰ ਫੜ ਕੇ ਬੰਦੀ ਬਣਾ ਦਿੱਤਾ ਗਿਆ।

ਜੀਵਨ ਨਗਰ ਦੇ ਇਲਾਕੇ ਵਿੱਚ ਰਹਿੰਦੇ ਨਾਮਧਾਰੀ ਸਿੱਖਾਂ 'ਤੇ ਵੀ ਬੜੀ ਸਖ਼ਤੀ ਕੀਤੀ ਗਈ। ਇਹ ਸਭ ਖ਼ਬਰਾਂ ਅਖ਼ਬਾਰਾਂ ਰਾਹੀਂ ਬੰਕੋਕ ਵਿਖੇ ਪਹੁੰਚੀਆਂ ਸਨ। ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀਆਂ ਦਰਸ਼ਨ ਦੇਣ ਲਈ ਕੀਤੀਆਂ ਗਈਆਂ ਪਰ ਇਸ ਲਈ ਕੋਈ ਵੀ ਅਰਜ਼ ਪ੍ਰਵਾਨ ਨਾ ਹੋ ਸਕੀ। ਇਸ ਵੇਲੇ ਪੂਜਨੀਕ ਮਹਾਰਾਜ ਜੀ ਦੇ ਖ਼ਿਲਾਫ਼ ਮੁਕੱਦਮਾ ਜਾਰੀ ਸੀ। ਸੋ ਅੰਤ ਵਿੱਚ ਗਰੀਬ-ਨਿਵਾਜ਼ ਆਪ ਹੀ ਕਿਰਪਾ ਕੀਤੀ ਤੇ ਬੰਕੋਕ ਦੀ ਸੰਗਤ ਨੂੰ ਇਹ ਖ਼ਬਰ ਮਿਲੀ ਕਿ ਗਰੀਬ-ਨਿਵਾਜ਼ ਦਸੰਬਰ 1958 ਵਿੱਚ ਦਰਸ਼ਨ ਦੇਣਗੇ। ਸਾਧ-ਸੰਗਤ ਦੇ ਸੁੱਕੇ ਮਨ ਫਿਰ ਹਰੇ ਹੋ ਗਏ ਤੇ ਦਰਸ਼ਨ ਦੀ ਉਡੀਕ ਲੱਗ ਗਈ।

## 22ਵਾਂ ਦੌਰਾ (29 ਦਸੰਬਰ 1958 ਤੋਂ 9 ਜਨਵਰੀ 1959)

ਸ੍ਰੀ ਸਤਿਗੁਰੂ ਜੀ ਦਸੰਬਰ ਦੇ ਮਹੀਨੇ ਕਲਕੱਤੇ ਪਹੁੰਚੇ ਤੇ ਕੁਝ ਕਾਗ਼ਜ਼ੀ ਕਾਰਵਾਈ ਕਾਰਨ ਕਰਕੇ ਦੇਰੀ ਹੁੰਦੀ ਗਈ।ਸੋ ਗਰੀਬ-ਨਿਵਾਜ਼ ਜੀ ਹਜ਼ੂਰੀ ਰਾਗੀ ਜੱਥੇ ਨਾਲ ਕਲਕੱਤੇ ਤੋਂ ਹਵਾਈ ਜਹਾਜ਼ ਰਾਹੀਂ ਬੰਕੋਕ ਦੀ ਧਰਤੀ ਨੂੰ 29 ਦਸੰਬਰ 1958 ਨੂੰ ਭਾਗ ਲਾਏ। ਸ੍ਰੀ ਸਤਿਗੁਰੂ ਜੀ ਦਾ ਸਰੀਰ ਕਾਫੀ ਕਮਜ਼ੋਰ ਸੀ ਤਾਂ ਉਸੇ ਦਿਨ ਆਪ ਜੀ ਨੇ ਸਾਧ-ਸੰਗਤ ਨੂੰ ਹੁਕਮ ਕੀਤਾ ਕਿ ਬਿਨਾਂ ਕਿਸੇ ਦੇ ਸੱਦਣ ਤੋਂ ਕੋਈ ਵੀ ਸਿੱਖ ਡੇਰੇ ਨਾ ਆਵੇ। ਇਸ ਦੌਰੇ ਸਮੇਂ ਸ੍ਰੀ ਹਜ਼ੂਰ ਦਾ ਡੇਰਾ ਸੀ ਫੱਯਾ ਵਿਖੇ ਸੇਠ ਦਿਆਲ ਸਿੰਘ ਨਰੂਲਾ ਦੇ ਬੰਗਲੇ ਵਿਖੇ ਸੀ ਜੋ ਸੇਠ ਮੋਹਰ ਸਿੰਘ ਦੇ ਬੰਗਲੇ ਦੇ ਬਿਲਕੁਲ ਨਾਲ ਹੀ ਸੀ। ਸ੍ਰੀ ਹਜ਼ੂਰ ਜੀ ਦੇ ਹੁਕਮ ਅਨੁਸਾਰ 30-12-1958 ਦਾ ਕੀਰਤਨ ਅੰਮ੍ਰਿਤ ਵੇਲੇ ਧਰਮਸ਼ਾਲਾ ਵਿਖੇ ਸਥਾਨਕ ਕੀਰਤਨੀ ਜੱਥੇ ਨੇ ਵਾਰੇ ਦੇ ਰੂਪ ਵਿੱਚ ਕੀਤਾ। ਦੁਪਹਿਰ ਦੇ ਲੰਗਰ ਛਕਣ ਵੇਲੇ ਫੇਰ ਵੀ ਕਈ ਸਰੀਰ ਉੱਥੇ ਡੇਰੇ ਪਹੁੰਚੇ ਪਰ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਉਸ ਕਮਰੇ ਤੋਂ ਦੂਰ ਹੀ ਰਹੇ ਜਿੱਥੇ ਸ੍ਰੀ ਹਜ਼ੂਰ ਜੀ ਬਿਸਰਾਮ ਕਰਦੇ ਸਨ। ਇੱਕ ਸਿੱਖ ਅਰਜਨ ਸਿੰਘ ਨੇ ਗਰੀਬ-ਨਿਵਾਜ਼ ਜੀ ਦੇ ਚਰਨਾਂ ਵਿੱਚ ਅਰਦਾਸ ਲਿਖਕੇ ਦਿੱਤੀ ਕਿ ਬਣੀ ਹੋਈ ਕਮੇਟੀ ਦੀ ਇੱਕ ਸਾਲ ਦੀ ਮਿਆਦ ਖ਼ਤਮ ਹੋ ਰਹੀ ਹੈ ਤੇ ਆਪ ਨਵੀਂ ਕਮੇਟੀ ਦੀ ਸਥਾਪਨਾ ਕਰ ਜਾਵੋ। ਸੋ ਇਸ

ਪਰਥਾਇ ਸਤਿਗੁਰੂ ਜੀ ਨੇ ਆਪਣੇ ਪਵਿੱਤਰ ਉਪਦੇਸ਼ਾਂ ਵਿੱਚ ਇਸ ਬਾਰੇ ਹੁਕਮ ਕੀਤਾ ਹੋਇਆ ਹੈ ਜੋ ਉਸ ਸਮੇਂ ਰਿਕਾਰਡ ਵੀ ਕੀਤਾ ਗਿਆ ਸੀ। ਸ੍ਰੀ ਹਜ਼ੂਰ ਜੀ ਦੇ ਦਰਸ਼ਨ ਦੇਣ ਤੋਂ ਇੱਕ-ਦੋ ਦਿਨ ਬਾਅਦ ਇਨ੍ਹਾਂ ਸਤਰਾਂ ਦਾ ਲੇਖਕ ਵੀ ਡੇਰੇ ਵਿਖੇ ਦਰਸ਼ਨ ਕਰਨ ਲਈ ਗਿਆ ਪਰ ਮਨ ਵਿੱਚ ਭੈਅ ਸੀ ਕਿ ਗਰੀਬ-ਨਿਵਾਜ਼ ਕਿਤੇ ਨਰਾਜ਼ ਨਾ ਹੋਣ ਤਾਂ ਸਤਿਗੁਰੂ ਜੀ ਦੇ ਕਮਰੇ ਤੋਂ ਬਾਹਰ ਵਾਰ ਹੀ ਖਲੋਤਾ ਰਿਹਾ ਤਾਂ ਕਿ ਵਿਚਕਾਰਲਾ ਬੂਹਾ ਖੁੱਲ੍ਹਣ ’ਤੇ ਦੂਰੋਂ ਹੀ ਸਤਿਗੁਰੂ ਜੀ ਦੇ ਦਰਸ਼ਨ ਹੋਏ ਤਾਂ ਉਸ ਵੇਲੇ ਆਪ ਜੀ ਨੇ ਇਸ਼ਾਰੇ ਨਾਲ ਹੀ ਦਾਸ ਨੂੰ ਅੰਦਰ ਆਉਣ ਲਈ ਹੁਕਮ ਕੀਤਾ। ਜਦ ਜਾ ਕੇ ਚਰਨ-ਕੰਵਲਾਂ ਤੇ ਨਮਸਕਾਰ ਕੀਤੀ ਤਾਂ ਆਪ ਜੀ ਨੇ ਫੁਰਮਾਇਆ “ਤੂੰ ਬਾਹਰ ਕਿਉਂ ਖੜ੍ਹਾ ਹੋਇਆਂ ਸੈਂ?” ਤਾਂ ਹੱਥ ਜੋੜ ਕੇ ਅਰਜ਼ ਕੀਤੀ,“ਆਪਜੀ ਦਾ ਹੁਕਮ ਹੈ ਕਿ ਬਿਨਾਂ ਸੱਦਣ ਤੋਂ ਕੋਈ ਡੇਰੇ ਨਾ ਆਵੇ।” ਤਾਂ ਸ੍ਰੀ ਹਜ਼ੂਰ ਜੀ ਨੇ ਮੁਸਕਰਾ ਕੇ ਕਿਹਾ ਕਿ “ਇਹ ਹੁਕਮ ਤੇਰੇ ਵਾਸਤੇ ਨਹੀਂ ਹੈ, ਤੂੰ ਹਰ ਵੇਲੇ ਇਥੇ ਆ ਸਕਦਾ ਹੈਂ।” ਸੋ ਸ੍ਰੀ ਸਤਿਗੁਰੂ ਜੀ ਦੀ ਇਹ ਵੱਡੀ ਬਖ਼ਸ਼ਿਸ਼ ਸੀ ਜੋ ਨਿਮਾਣਿਆਂ ਨੂੰ ਇਸ ਪ੍ਰਕਾਰ ਮਾਣ ਦਿੰਦੇ ਸਨ। ਗਰੀਬ-ਨਿਵਾਜ਼ ਜੀ ਨੇ ਇਹ ਵੀ ਹੁਕਮ ਕੀਤਾ ਕਿ ਸਾਧ-ਸੰਗਤ ਵਿੱਚੋਂ ਕੋਈ ਵੀ ਸਰੀਰ ਮਹਾਰਾਜ ਬੀਰ ਸਿੰਘ ਦੇ ਸੰਬੰਧ ਵਿੱਚ ਨਾ ਬਚਨ ਕਰੇ ਤੇ ਨਾ ਕੋਈ ਪੁੱਛੇ।

ਇਸ ਦੌਰੇ ਸਮੇਂ ਸਤਿਗੁਰੂ ਜੀ ਨੇ ਕੁਝ ਦਿਨਾਂ ਲਈ ਲੰਪਾਙ ਤੇ ਚੰਗਮਈ ਦੀ ਸੰਗਤ ਨੂੰ ਵੀ ਦਰਸ਼ਨ ਦੇਣ ਦੀ ਕ੍ਰਿਪਾਲਤਾ ਕੀਤੀ। ਇਕ ਦਿਨ ਸ੍ਰੀ ਹਜ਼ੂਰ ਜੀ ਨੇ ਆਪਣੇ ਉਪਦੇਸ਼ਾਂ ਵਿੱਚ ਇਹ ਫੁਰਮਾਇਆ:- “ਜੇ ਕੋਈ ਸਿੱਖ ਆਪਣੇ ਸਮੇਂ ਵਿਚੋਂ ਇੱਕ ਘੰਟਾ ਵਕਤ ਕੱਢ ਕੇ ਪੰਥਕ ਸੇਵਾ ਲਈ ਰੋਜ਼ ਪ੍ਰਤੀ ਲਾਵੇ ਤਾਂ ਕਿਤਨਾ ਫ਼ਾਇਦਾ ਹੋ ਸਕਦਾ ਹੈ।” ਪਰ ਇਸ ਵਾਸਤੇ ਬਹੁਤ ਘੱਟ ਧਿਆਨ ਦਿੱਤਾ ਗਿਆ ਹੈ। ਉਨ੍ਹਾਂ ਇਹ ਵੀ ਹੁਕਮ ਕੀਤਾ ਕਿ “ਇਸ ਕਮੇਟੀ ਦੇ ਜੋ ਮੈਂਬਰ ਬਣਾਏ ਗਏ ਹਨ, ਉਹ ਕਿਸੇ ਦੇ ਉੱਤੇ ਹੁਕਮ ਚਾੜ੍ਹਨ ਵਾਲੇ ਬਣ ਕੇ ਨਾ ਰਹਿਣ, ਜੇ ਹਕੂਮਤ ਕਰਨ ਵਾਲੇ ਬਣਨਗੇ ਤਾਂ ਫੇਰ ਕਿਸੇ ਨੇ ਨਹੀਂ ਪੁੱਛਣਾ, ਖ਼ਾਸ ਕਰਕੇ ਬੱਚਿਆਂ ਨੂੰ ਵਿਦਿਆ ਦੀ ਬੜੀ ਲੋੜ ਹੈ, ਇਸ ਪਾਸੇ ਜ਼ਰੂਰ ਧਿਆਨ ਦਿਉ।” ਇਨ੍ਹਾਂ ਦਿਨਾਂ ਵਿੱਚ ਸ੍ਰੀ ਸਤਿਗੁਰੂ ਜੀ ਸਰੀਰ ਦੀ ਕਮਜ਼ੋਰੀ ਕਰਕੇ ਕਈ ਵਾਰ ਨਿੱਤਨੇਮ ਆਪਣਾ ਵੱਖਰਾ ਡੇਰੇ ਵਿਖੇ ਹੀ ਕਰ ਲੈਂਦੇ ਤੇ ਬਚਨ ਕਰਦੇ,“ਹੁਣ ਚੋਖਾ ਚਿਰ ਨਹੀਂ ਬੈਠਾ ਜਾਂਦਾ।” ਇਹ ਸਭ ਕੁਝ ਜੋ ਆਪ ਫੁਰਮਾਇਆ, ਇਨ੍ਹਾਂ ਸਤਰਾਂ ਦਾ ਲੇਖਕ ਵੀ ਪਾਸ ਹੀ ਬੈਠਾ ਹੁੰਦਾ ਸੀ।

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਇਸ ਦੌਰੇ ਸਮੇਂ 8 ਜਨਵਰੀ 1959 ਨੂੰ ਸੀ ਫੱਯਾ ਬੰਗਲੇ ਵਿਖੇ ਅਨੰਦ ਕਾਰਜ ਵੀ ਹੋਏ ਸਨ ਤੇ ਇਨ੍ਹਾਂ ਵਿੱਚ ਇੱਕ ਅਨੰਦ ਕਾਰਜ ਇਨ੍ਹਾਂ ਸਤਰਾਂ ਦੇ ਲੇਖਕ ਦੀ ਛੋਟੀ ਭੈਣ ਬੀਬੀ ਅੰਮ੍ਰਿਤ ਕੌਰ ਦਾ ਸ. ਗੁਰਚਰਨ ਸਿੰਘ ਸਪੁੱਤਰ ਸ. ਮਹਾਂ ਸਿੰਘ ਚਾਵਲਾ ਦੇ ਨਾਲ ਹੋਇਆ ਤੇ ਦੂਜੇ ਦਿਨ 9-11-1959 ਨੂੰ ਗਰੀਬ-ਨਿਵਾਜ਼ ਜੀ ਦਾ ਵਾਪਿਸ ਦੇਸ਼ ਜਾਣ ਦਾ ਪ੍ਰੋਗਰਾਮ ਸੀ। ਇਸ ਦਿਨ ਲਈ ਸੇਠ ਪਿਆਰਾ ਸਿੰਘ ਸੇਠ ਵਜਿੰਦਰ ਸਿੰਘ ਨੇ ਆਪਣੀ ਨਵੀਂ ਦੁਕਾਨ ਰਾਡ ਵੂੰਗ (ਰਾਜ



ਵੰਸ਼ ਰੋਡ) ਵਿਖੇ ਕੀਰਤਨ ਸਵੇਰ ਦੀ ਅਰਜ਼ ਕੀਤੀ ਹੋਈ ਸੀ ਸੋ ਇਹ ਇਸ ਫੇਰੇ ਦਾ ਆਖ਼ਰੀ ਦੀਵਾਨ ਸੀ। ਕੀਰਤਨ ਹੁੰਦੇ ਫਿਰ ਇੱਕ ਅਲੌਕਿਕ ਗੱਲ ਵੇਖੀ ਕਿ ਗਰੀਬ-ਨਿਵਾਜ਼ ਜੀ ਨੇ ਆਪਣੇ ਮੁਖ਼ਾਰ-ਬਿੰਦ ਤੋਂ ਇਹ ਸ਼ਬਦ ਉਚਾਰਨ ਕੀਤਾ, “ਨਦੀਆ ਵਾਹੁ ਵਿਛੁੰਨਿਆ॥ ਮੇਲਾ ਸੰਜੋਗੀ ਰਾਮ॥” ਆਮ ਤੌਰ ’ਤੇ ਇਹ ਸ਼ਬਦ ਸ਼ਾਮ ਨੂੰ ਪੜ੍ਹਿਆ ਜਾਂਦਾ ਹੈ ਪਰ ਮਨ ਵਿਚ ਕੋਈ ਸਮਝ ਨਾ ਆਈ ਕਿ ਇਹ ਕੀ ਕਾਰਨ ਹੈ? ਇਹ ਆਪਣੀ ਖੇਡ ਰਚਣ ਵਾਲਾ ਆਪ ਹੀ ਸਭ ਕੁਝ ਜਾਣਦਾ ਹੈ, ਉਸਦਾ ਭੇਦ ਹੋਰ ਕੋਈ ਨਹੀਂ ਪਾ ਸਕਦਾ। ਸੋ ਉਸੇ ਦਿਨ ਦੁਪਹਿਰ ਬਾਅਦ ਗਰੀਬ-ਨਿਵਾਜ਼ ਜੀ ਹਵਾਈ ਜਹਾਜ਼ ਰਾਹੀਂ 9-1-1959 ਨੂੰ ਦੇਸ਼ ਦੀ ਧਰਤੀ ਨੂੰ ਭਾਗ ਲਾਏ। ਇੱਕ ਹੋਰ ਬਚਨ ਲਿਖਣੋਂ ਰਹਿ ਗਿਆ ਹੈ ਜੋ ਇਸ ਪ੍ਰਕਾਰ ਹੈ :- ਸ੍ਰੀ ਸਤਿਗੁਰੂ ਜੀ ਨੇ ਸੰਤ ਖ਼ਜ਼ਾਨ ਸਿੰਘ ਅਵਤਾਰ ਸਿੰਘ ਦੀ ਬੇਨਤੀ ਪ੍ਰਵਾਨ ਕਰਕੇ 8-1-1959 ਨੂੰ ਸ਼ਾਮ ਦਾ ਦੀਵਾਨ ਉਨ੍ਹਾਂ ਦੇ ਬੰਗਲੇ ਵਿਖੇ (ਲਾਟ ਯਾ ਰੋਡ, ਵੂੰਗਵੀਅਨ ਯਾਏ) ਲਾਇਆ ਸੀ ਤੇ ਇਸ ਸਮੇਂ ਆਪ ਨੇ ਪਵਿੱਤਰ ਮੁਖ਼ਾਰ ਬਿੰਦ ਤੋਂ ਸ਼ੁੱਭ ਉਪਦੇਸ਼ ਵੀ ਉਚਾਰਨ ਕੀਤੇ ਸਨ। ਇਹ ਸ੍ਰੀ ਹਜ਼ੂਰ ਜੀ ਦੇ ਬੰਕੌਕ ਵਿਖੇ ਸਭ ਤੋਂ ਅਖ਼ੀਰਲੇ ਉਪਦੇਸ਼ ਸਨ।

ਇੱਕ ਹੋਰ ਬਚਨ ਸੇਠ ਤਰਲੋਕ ਸਿੰਘ ਜੀ ਪਾਸੋਂ ਸੁਣਿਆ ਹੋਇਆ ਲਿਖ ਰਿਹਾ ਹਾਂ ਜੋ ਇਸ ਪ੍ਰਕਾਰ ਹੈ:- ਸੰਤ ਫੂਲਾ ਸਿੰਘ ਜੀ ਦਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਚਰਨਾਂ ਨਾਲ ਬਹੁਤ ਪਿਆਰ ਤੇ ਸ਼ਰਧਾ ਸੀ। ਆਪ ਜੀ ਨੇ ਜੋ ਵੀ ਕੰਮ ਕਰਨਾ ਹੁੰਦਾ ਤਾਂ ਸਤਿਗੁਰੂ ਜੀ ਦੀ ਆਗਿਆ ਜ਼ਰੂਰ ਪ੍ਰਾਪਤ ਕਰਦੇ। ਜਦ ਸੰਤ ਫੂਲਾ ਸਿੰਘ ਜੀ ਪਹਿਲੀ ਵਾਰ ਬੰਕੌਕ (ਸਿਆਮ) ਵਿਖੇ ਆਉਣ ਦੀ ਤਿਆਰੀ ਕੀਤੀ ਤਾਂ ਭੈਣੀ ਸਾਹਿਬ ਜਾ ਕੇ ਸਤਿਗੁਰੂ ਜੀ ਪਾਸੋਂ ਜਾਣ ਦੀ ਆਗਿਆ ਮੰਗੀ। ਗਰੀਬ-ਨਿਵਾਜ਼ ਜੀ ਪੁੱਛਿਆ ਕਿ ਸਿਆਮ ਕਿੱਥੇ ਹੈ? ਤਾਂ ਜਦ ਆਪ ਜੀ ਨੇ ਦੱਸਿਆ ਕਿ ਬਰਮਾਂ ਤੋਂ ਵੀ ਅਗਾਂਹ ਹੈ ਤਾਂ ਹੁਕਮ ਹੋਇਆ “ਭਾਈ ਏਡੀ ਦੂਰ ਨਹੀਂ ਜਾਣਾ, ਸਾਡੇ ਸਤਿਗੁਰੂ ਜੀ ਬਰਮਾਂ ਗਏ ਹੋਏ ਹਨ ਤੇ ਇਹ, ਇਸ ਤੋਂ ਵੀ ਦੂਰ ਹੈ, ਉੱਥੇ ਨਹੀਂ ਜਾਣਾ।” ਪਰ ਦੂਜੇ ਸਾਲ ਆਪ ਹੀ ਉਨ੍ਹਾਂ ਨੂੰ ਹੁਕਮ ਕੀਤਾ,“ਫੂਲਾ ਸਿੰਘ, ਸਿਆਮ ਕਦੋਂ ਜਾਣਾ ਹੈ?” ਤਾਂ ਫੇਰ ਉਹ ਇੱਧਰ ਆਉਣ ਲਈ ਤਿਆਰ ਹੋਏ ਤੇ ਸੰਨ 1900 ਵਿਚ ਬੰਕੌਕ ਵਿਖੇ ਆਏ ਸਨ।

ਬੰਕੌਕ ਦੀ ਸਾਧ-ਸੰਗਤ ਦਾ ਪ੍ਰੇਮ ਨਿੱਤਨੇਮ ਕੀਰਤਨ ਨਾਲ ਉਸੇ ਤਰ੍ਹਾਂ ਕਾਇਮ ਸੀ ਤੇ ਇਸ ਸਾਲ ਬਸੰਤ ਦਾ ਮੇਲਾ ਤੇ ਹੋਲਾ ਮਹੱਲਾ ਬੰਕੌਕ ਵਿਖੇ ਸਜ-ਧਜ ਨਾਲ ਮਨਾਇਆ ਗਿਆ। ਦੇਸ਼ ਤੋਂ ਆਈਆਂ ਖ਼ਬਰਾਂ ਤੋਂ ਪਤਾ ਲੱਗਾ ਕਿ ਗਰੀਬ-ਨਿਵਾਜ਼ ਜੀ ਨੇ ਇਸ ਸਾਲ ਹੋਲਾ ਮਹੱਲਾ ਅਫ਼ਰੀਕਾ (ਕੰਪਾਲਾ) ਵਿਖੇ ਕਰਨਾ ਨਿਸ਼ਚਿਤ ਕੀਤਾ ਤੇ ਉਸ ਤੋਂ ਬਾਅਦ ਇਹ ਵੀ ਖ਼ੁਸ਼ੀਆਂ ਭਰੀ ਖ਼ਬਰ ਮਿਲੀ ਕਿ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੂੰ ਅਦਾਲਤ ਨੇ ਬਿਨਾਂ ਕਿਸੇ ਦੋਸ਼ ਦੇ ਰਿਹਾਅ ਕਰ ਦਿੱਤਾ ਹੈ ਤੇ ਇਸ ਖ਼ੁਸ਼ੀ ਲਈ ਸਾਧ-ਸੰਗਤ ਨੇ ਇੱਕ ਵਿਸ਼ੇਸ਼ ਦੀਵਾਨ ਰੱਖਕੇ ਕੀਰਤਨ ਅਤੇ ਕਵਿਤਾ ਰਾਹੀਂ ਇਹ ਖ਼ਾਸ ਦਿਨ ਮਨਾਇਆ। ਇਹਨਾਂ ਦਿਨਾਂ ਵਿੱਚ ਬੰਕੌਕ ਦੇ ਕੁਝ

ਹੋਰ ਸਰੀਰ ਅਕਾਲ ਚਲਾਣਾ ਕਰ ਗਏ ਸਨ, ਜਿਨ੍ਹਾਂ ਦੇ ਨਾਮ ਇਹ ਹਨ:- 1) ਸ. ਸਵਰਨ ਸਿੰਘ ਮੋਗਾ 2) ਸੰਤ ਭਾਗ ਸਿੰਘ ਸਚਦੇਵ। ਪੰਥਕ ਅਖ਼ਬਾਰ 'ਸਤਿਜੁਗ' ਤੋਂ ਸਤਿਗੁਰੂ ਜੀ ਦੇ ਦੌਰੇ ਦੀ ਖ਼ਬਰ ਅਤੇ ਹੋਰ ਪੰਥਕ ਸਮਾਚਾਰ ਪੜ੍ਹਣ ਨੂੰ ਮਿਲਦੇ। ਇਸ ਤੋਂ ਪਤਾ ਲੱਗਾ ਕਿ ਗਰੀਬ-ਨਿਵਾਜ਼ ਜੀ ਨੇ ਹੁਕਮ ਕੀਤਾ ਹੈ ਕਿ ਇਸ ਸਾਲ ਭਾਦਰੋਂ ਦੇ ਮਹੀਨੇ ਦਾ ਜੱਪ ਪ੍ਰਯੋਗ ਸ੍ਰੀ ਭੈਣੀ ਸਾਹਿਬ ਵਿਖੇ ਰੱਖਿਆ ਜਾਣਾ ਹੈ, ਉਸ ਵਿੱਚ ਸਾਧ-ਸੰਗਤ ਹਰ ਇਲਾਕੇ ਦੀ ਵੱਧ ਤੋਂ ਵੱਧ ਗਿਣਤੀ ਵਿੱਚ ਦਰਸ਼ਨ ਦੇਵੇ ਤੇ ਕੋਈ ਵੀ ਘਰ ਇਸ ਤੋਂ ਖ਼ਾਲੀ ਨਾ ਰਹੇ। ਸੋ ਉਸ ਵੇਲੇ ਬੰਕੋਕ ਤੋਂ ਕਾਫੀ ਸਰੀਰ ਭਾਦਰੋਂ ਦੇ ਪ੍ਰਯੋਗ ਵਿੱਚ ਆਰੰਭ ਵਿਚ ਹੀ ਰਵਾਨਾ ਹੋ ਕੇ ਸ੍ਰੀ ਭੈਣੀ ਸਾਹਿਬ ਵਿਖੇ ਪਹੁੰਚਣ ਦੀ ਤਿਆਰੀ ਕੀਤੀ ਪਰ ਇਹ ਅਕਾਲ ਪੁਰਖ ਦੀ ਆਪਣੀ ਰਚਨਾ ਹੈ, ਉਸ ਦੇ ਭੇਦ ਨੂੰ ਕੋਈ ਨਹੀਂ ਜਾਣ ਸਕਦਾ।

ਲੇਖਕ ਦੇ ਕਲਕੱਤੇ ਪਹੁੰਚਣ 'ਤੇ ਦਵਾਰਕਾ ਸਿੰਘ ਭੱਲਾ ਨੇ ਖ਼ਬਰ ਦੱਸੀ ਕਿ ਗਰੀਬ-ਨਿਵਾਜ਼ ਜੀ ਸਰੀਰ ਕਰਕੇ ਕਾਫੀ ਢਿੱਲੇ ਹਨ ਤੇ ਡਾਕਟਰੀ ਇਲਾਜ ਹੋ ਰਿਹਾ ਹੈ। ਮੈਂ ਜਲਦੀ ਤੋਂ ਜਲਦੀ ਟਿਕਟ ਬੁੱਕ ਕਰਾ ਕੇ ਦਿੱਲੀ ਪਹੁੰਚਣ ਦੀ ਕੀਤੀ। ਮੇਰੇ ਨਾਲ ਮਾਤਾ ਜੀ, ਭਤੀਜਾ ਤੇ ਇੱਕ ਹੋਰ ਸਰੀਰ ਵੀ ਨਾਲ ਸੀ। ਦਿੱਲੀ ਵਿਖੇ ਪਹੁੰਚਦਿਆਂ ਹੀ ਸ. ਲਛਮਣ ਸਿੰਘ ਫਗਵਾੜਾ ਪਾਸੋਂ ਇਹ ਮਨਹੂਸ ਖ਼ਬਰ ਸੁਣੀ ਜਿਸ ਨਾਲ ਕਾਲਜਾ ਚੱਲਦਾ ਰੁਕ ਗਿਆ ਤੇ ਅੱਖੀਆਂ ਰਾਹੀਂ ਇਹ ਦੁੱਖ ਵਰ੍ਹਨ ਲੱਗ ਪਿਆ। ਨਾਮਧਾਰੀ ਦਿਲਾਂ ਦੇ ਸਮਰਾਟ ਅਕਾਲ ਪੁਰਖ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇਹ ਦਾ ਓਹਲਾ ਕਰਕੇ ਸਰੀਰ ਤਿਆਗ ਕੇ ਸਚਖੰਡ ਜਾ ਬਿਰਾਜੇ ਸਨ। ਸੋ ਉਸੇ ਵੇਲੇ ਸ੍ਰੀ ਭੈਣੀ ਸਾਹਿਬ ਵਿਖੇ ਪਹੁੰਚਣ ਲਈ ਯਤਨ ਕੀਤਾ ਕਿ ਗਰੀਬ -ਨਿਵਾਜ਼ ਜੀ ਦੇ ਅੰਤਮ ਦਰਸ਼ਨ ਕਰ ਸਕਾਂ ਪਰ ਇਹ ਯਤਨ ਸਫ਼ਲ ਨਾ ਹੋ ਸਕਿਆ। ਪਰੰਤੂ ਬੰਕੋਕ ਦੀ ਸੰਗਤ ਵਿੱਚੋਂ ਬਹੁਤ ਸਰੀਰ ਸ੍ਰੀ ਹਜ਼ੂਰ ਜੀ ਦੇ ਅੰਤਮ ਸਸਕਾਰ ਸਮੇਂ ਪਹੁੰਚ ਗਏ ਜਿਨ੍ਹਾਂ ਵਿਚੋਂ ਕੁਝ ਕੁ ਨਾਮ ਯਾਦ ਵਜੋਂ ਲਿਖ ਰਿਹਾ ਹਾਂ। ਸੇਠ ਸੁਹੇਲ ਸਿੰਘ 'ਧੀਰ' ਤਾਂ ਕੁਝ ਦਿਨ ਪਹਿਲਾਂ ਹੀ ਭੈਣੀ ਸਾਹਿਬ ਪਹੁੰਚ ਗਏ ਸਨ ਤੇ ਸੇਠ ਗੁਰਬਖਸ਼ ਸਿੰਘ 'ਪ੍ਰੀਤਮ', ਸੰਤ ਖ਼ਜ਼ਾਨ ਸਿੰਘ 'ਇਨਸਾਫ਼', ਸ. ਅਵਤਾਰ ਸਿੰਘ ਸਚਦੇਵ, ਸ. ਤਰਲੋਚਨ ਸਿੰਘ ਚਾਵਲਾ ਤੇ ਕੁਝ ਹੋਰ ਸਰੀਰ ਵੀ ਪਹੁੰਚੇ ਤੇ ਇਹ ਸੰਤ ਇੰਦਰ ਸਿੰਘ 'ਚੱਕਰਵਰਤੀ' ਰਾਹੀਂ ਸਾਧ-ਸੰਗਤ ਪ੍ਰਤੀ ਕੀਤਾ ਐਲਾਨ ਸੁਣਿਆ ਕਿ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਥਾਂ ਇਸ ਵੇਲੇ ਗੁਰਗੱਦੀ 'ਤੇ ਪੂਜਨੀਕ ਬਾਬਾ ਜਗਜੀਤ ਸਿੰਘ ਸ੍ਰੀ ਸਤਿਗੁਰੂ ਜੀ ਦੇ ਰੂਪ ਵਿਚ ਬਿਰਾਜਮਾਨ ਹੋਣਗੇ।

ਸੋ ਉਸ ਵੇਲੇ ਤੋਂ ਇਸ ਕੀਤੇ ਐਲਾਨ ਅਨੁਸਾਰ ਨਾਮਧਾਰੀ ਪੰਥ ਦੀ ਵਾਗਡੋਰ ਇਨ੍ਹਾਂ ਨੇ ਸੰਭਾਲੀ ਤੇ ਲੱਖਾਂ ਸੰਗਤਾਂ ਦੀ ਹਜ਼ੂਰੀ ਵਿੱਚ 10 ਸਤੰਬਰ 1959 ਨੂੰ ਦਸਤਾਰ-ਬੰਦੀ ਦੀ ਰਸਮ ਸਾਰੇ ਪੰਥਕ ਪ੍ਰਤੀਨਿਧੀਆਂ ਤੇ ਰਾਜਸੀ ਪਾਰਟੀਆਂ ਦੇ ਆਗੂਆਂ ਸਾਹਮਣੇ ਕੀਤੀ ਗਈ ਤੇ ਇੱਧਰ ਬੰਕੋਕ ਦੀ ਸੰਗਤ ਵਿੱਚ ਇਸ ਵਿਛੜੇ ਮਾਹੀ ਦੀ ਯਾਦ



ਵਿੱਚ ਜੋ ਕੀਰਨੇ ਪਾਏ ਗਏ, ਉਹ ਵੀ ਬੇਮਿਸਾਲ ਸਨ ਤੇ ਜਿਸਨੂੰ ਸੁਣਕੇ ਕਈ ਸਰੀਰ ਦੇਸ਼ ਜਾਣ ਦੀ ਤਿਆਰੀ ਕਰਕੇ ਸ੍ਰੀ ਭੈਣੀ ਸਾਹਿਬ ਵਿਖੇ ਭੋਗ ਤੋਂ ਤਿੰਨ ਦਿਨ ਪਹਿਲਾਂ ਪਹੁੰਚੇ ਹੋਏ ਸਨ। ਇਨ੍ਹਾਂ ਸਰੀਰਾਂ ਦੇ ਨਾਮ 'ਸਤਿਜੁਗ' ਦੇ 'ਸ਼ਰਧਾਂਜਲੀ ਅੰਕ' ਵਿੱਚ ਸ੍ਰੀ ਪ੍ਰੀਤਮ ਸਿੰਘ 'ਕਵੀ' ਨੇ ਲਿਖੇ ਹੋਏ ਸਨ।

ਇਨ੍ਹਾਂ ਦਿਨਾਂ ਵਿੱਚ ਸੇਠ ਨਰੈਣ ਸਿੰਘ ਨਰੂਲਾ ਦੀ ਹਾਲਤ ਵੀ ਬਹੁਤ ਖ਼ਰਾਬ ਸੀ, ਕਈ ਬਿਮਾਰੀਆਂ ਨੇ ਘੇਰਾ ਪਾਇਆ ਹੋਇਆ ਸੀ। ਇਹ ਵੀ ਆਪਣਾ ਸਰੀਰ ਤਿਆਗ ਕੇ 20-8-1959 ਨੂੰ ਅਕਾਲ ਚਲਾਣਾ ਕਰ ਗਿਆ ਸੀ ਤੇ ਸਤਿਗੁਰੂ ਜੀ ਨੇ ਆਪਣੀ ਦੇਹ ਦਾ ਓਹਲਾ ਕੀਤਾ ਤੇ 21 ਤੇ 22 ਅਗਸਤ ਵਿਚਕਾਰਲੀ ਅੱਧੀ ਰਾਤ ਸਮੇਂ 12.05 ਵਜੇ ਸਚਖੰਡ ਜਾ ਬਿਰਾਜੇ ਸਨ। ਬੰਕੋਕ ਦੀ ਸਾਧ-ਸੰਗਤ ਨੇ ਵੀ 25 ਭਾਦਰੋਂ ਨੂੰ ਸ੍ਰੀ ਸਤਿਗੁਰੂ ਜੀ ਦੀ ਯਾਦ ਵਿੱਚ ਮੇਲਾ ਸੀ ਫੱਯਾ ਬੰਗਲੇ ਵਿਖੇ ਕੀਤਾ ਸੀ ਤੇ ਹੋਰ ਸ਼ਰੇਣੀਆਂ ਦੇ ਸਰੀਰ ਇਸ ਸਮੇਂ ਮੇਲੇ ਵਿੱਚ ਸ਼ਾਮਿਲ ਹੋਏ। ਉਸ ਸਮੇਂ ਕੀਤੇ ਵੱਡੇ ਹਵਨ ਵਿੱਚ ਪ੍ਰਬੰਧਕਾਂ ਦੀ ਪੂਰੀ ਨਿਗਰਾਨੀ ਹੁੰਦਿਆਂ ਵੀ ਸੰਤ ਪਰਤਾਪ ਸਿੰਘ 'ਮਸਤਾਨਾ' ਕੀਰਤਨ ਦੀ ਮਸਤੀ ਵਿਚ ਆ ਕੇ ਇਸ ਹਵਨ ਵਿੱਚ ਜਾ ਪਏ ਤੇ ਉਸੇ ਵੇਲੇ ਪਾਸ ਖੜ੍ਹੇ ਪਹਿਰੇਦਾਰਾਂ ਨੇ ਉਸਨੂੰ ਅਗਨੀ ਤੋਂ ਬਾਹਰ ਕੱਢਿਆ। ਉਹਨਾਂ ਦੇ ਕਿਸੇ ਰੋਮ ਨੂੰ ਵੀ ਆਂਚ ਨਹੀਂ ਸੀ ਆਈ।

ਇਸ ਪ੍ਰਕਾਰ ਨਾਮਧਾਰੀ ਸੰਗਤ ਬੰਕੋਕ ਵਿੱਚ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਯਾਦ ਇੱਕ ਉਹ ਨਾ ਭੁੱਲਣ ਵਾਲੀ ਯਾਦ ਬਣਕੇ ਰਹਿ ਗਈ ਜੋ ਹਿਜਰ ਦਾ ਫੋੜਾ ਬਣ ਗਈ ਤੇ ਹਰ ਵੇਲੇ ਉਨ੍ਹਾਂ ਦਾ ਸਾਧ-ਸੰਗਤ ਪ੍ਰਤੀ ਕੀਤਾ ਬਚਨ ਯਾਦ ਆਉਂਦਾ :- "ਅਕਾਲ-ਪੁਰਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜ਼ਰੂਰ ਦਰਸ਼ਨ ਦੇਣੇ ਹਨ। ਜਦ ਉਹ ਦਰਸ਼ਨ ਦੇਣ ਦੀ ਕ੍ਰਿਪਾਲਤਾ ਕਰਨਗੇ ਤਾਂ ਮੈਂ ਵੀ ਤੁਹਾਡੇ ਨਾਲ ਖਲੋਵਾਂਗਾ ਤੇ ਆਪਣੀਆਂ ਕੀਤੀਆਂ ਭੁੱਲਾਂ ਦੀ ਬਖ਼ਸ਼ਿਸ਼ ਮੰਗਾਗੇ।"

ਸੋ ਇਹ ਬੰਕੋਕ ਦੀ ਸਾਧ-ਸੰਗਤ ਦਾ ਸੰਖੇਪ ਇਤਿਹਾਸ ਟੁੱਟੇ-ਫੁੱਟੇ ਅੱਖਰਾਂ ਵਿੱਚ ਲਿਖਣ ਦਾ ਯਤਨ ਕੀਤਾ ਹੈ। ਇਸ ਵਿੱਚ ਜੋ ਭੁੱਲਾਂ ਤੇ ਗ਼ਲਤੀਆਂ ਹਨ, ਉਹ ਮੇਰੀਆਂ ਹਨ ਤੇ ਇਸ ਵਿੱਚ ਜੋ ਚੰਗੇ ਅੱਖਰ ਲਿਖੇ ਗਏ ਹਨ, ਉਹ ਸ੍ਰੀ ਸਤਿਗੁਰੂ ਜੀ ਦੀ ਬਖ਼ਸ਼ਿਸ਼ ਹੈ। ਮੈਂ ਇਸ ਲਈ ਸ੍ਰੀ ਸਤਿਗੁਰੂ ਜੀ ਦਾ ਹਾਰਦਿਕ ਧੰਨਵਾਦੀ ਕਿ ਇਹ ਸੰਨ 1959 ਦੇ ਅਖ਼ੀਰ ਤੱਕ ਲਿਖ ਸਕਿਆ ਹਾਂ। ਹੁਣ ਬੰਕੋਕ ਦੀ ਸਾਧ-ਸੰਗਤ ਦਾ ਧਿਆਨ ਹਾਜ਼ਰ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਹੈ ਕਿ ਉਹ ਕਦ ਆਪਣੇ ਸੇਵਕਾਂ ਦੀ ਅਰਜ਼ ਕਬੂਲ ਕਰਕੇ ਬੰਕੋਕ ਦੀ ਧਰਤੀ ਨੂੰ ਸਤਿਗੁਰੂ ਰੂਪ ਵਿੱਚ ਭਾਗ ਲਾਉਣਗੇ।

ਸ੍ਰੀ ਸਤਿਗੁਰੂ ਜੀ ਦੇ ਚਰਨਾਂ ਦਾ ਸੇਵਕ
ਅਤੇ ਨਿਮਾਣਾ
ਨਾਮਧਾਰੀ ਸੰਗਤ ਬੰਕੋਕ ਦਾ ਇਕ ਦਾਸ
ਇਕਬਾਲ ਸਿੰਘ ਮਨਚੰਦਾ
29-30 ਜੁਲਾਈ 1989